# ਯੂਹੰਨਾ ਦੀ ਇੰਜੀਲ (ਖੁਸ਼ਖਬਰੀ)

## 1. ਸ਼ਬਦ ਦਾ ਦੇਹ ਧਾਰੀ ਹੋਣਾ

1. ਆਦ ਵਿਚ (in the beginning) ਸ਼ਬਦ ਸੀ, ਅਤੇ ਸ਼ਬਦ (Yesu Masih) ਪਰਮੇਸ਼ੁਰ ਦੇ ਨਾਲ ਸੀ, ਅਤੇ ਸ਼ਬਦ ਪਰਮੇਸ਼ੁਰ ਸੀ।
2. ਇਹੋ ਆਦ ਵਿਚ ਪਰਮੇਸ਼ੁਰ ਦੇ ਨਾਲ ਸੀ।
3. ਸਭ ਚੀਜ਼ਾਂ ਉਹਦੇ ਰਾਹੀਂ ਬਣਾਈਆਂ ਗਈਆਂ, ਅਤੇ ਬਣਾਈਆਂ ਚੀਜ਼ਾਂ ਵਿੱਚੋਂ ਇਕ ਚੀਜ਼ ਭੀ ਉਸ ਤੋਂ ਬਿਨ੍ਹਾਂ ਨਹੀਂ ਬਣਾਈ ਗਈ।
4. ਉਸ ਵਿਚ ਜ਼ਿੰਦਗੀ ਸੀ, ਅਤੇ ਉਹ ਜ਼ਿੰਦਗੀ ਇਨਸਾਨ ਦਾ ਚਾਨਣ ਸੀ।
5. ਅਤੇ ਚਾਨਣ ਹਨ੍ਹੇਰੇ ਵਿਚ ਚਮਕਦਾ ਹੈ, ਅਤੇ ਹਨ੍ਹੇਰੇ ਨੇ ਉਹ ਨੂੰ ਨਾ ਬੁਝਾਇਆ।
6. ਪਰਮੇਸ਼ੁਰ ਦੀ ਵਲੋਂ ਯੂਹੰਨਾ ਨਾਮੇ ਇਕ ਮਨੁੱਖ ਭੇਜਿਆ ਹੋਇਆ ਸੀ।
7. ਇਹੋ ਹੀ ਗਵਾਹੀ ਦੇ ਲਈ ਆਇਆ, ਜੋ ਚਾਨਣ ਉਤੇ ਗਵਾਹੀ ਦੇਵੇ, ਤਾਂ ਜੋ ਸਭ ਲੋਕ ਉਹ ਦੇ ਰਾਹੀਂ ਨਿਹਚਾ ਕਰਨ।
8. ਉਹ ਆਪ ਤਾਂ ਉਹ ਚਾਨਣ ਨਹੀਂ ਸੀ, ਪਰ ਉਹ ਉਸ ਚਾਨਣ ਉਤੇ ਗਵਾਹੀ ਦੇਣ ਲਈ ਭੇਜਿਆ ਗਿਆ ਸੀ।
9. ਸੱਚਾ ਚਾਨਣ, ਜਿਹੜਾ ਹਰੇਕ ਮਨੁੱਖ ਨੂੰ ਉਜਾਲਾ ਕਰਦਾ ਹੈ, ਦੁਨੀਆਂ ਵਿਚ ਆਉਣ ਵਾਲਾ ਸੀ।
10. ਉਹ ਦੁਨੀਆਂ ਵਿਚ ਸੀ ਅਤੇ ਦੁਨੀਆਂ ਉਸ ਤੋਂ ਬਣਾਈ ਗਈ, ਪਰ ਦੁਨੀਆਂ ਨੇ ਉਸ ਨੂੰ ਨਾ ਪਛਾਣਿਆਂ।
11. ਉਹ ਆਪਣਿਆਂ ਕੋਲ ਆਇਆ, ਅਤੇ ਜਿਹੜੇ ਉਸ ਦੇ ਆਪਣੇ ਸਨ, ਉਨ੍ਹਾਂ ਨੇ ਉਸ ਨੂੰ ਕਬੂਲ ਨਾ ਕੀਤਾ।
12. ਪਰ ਜਿੰਨਿਆਂ ਨੇ ਉਸ ਨੂੰ ਕਬੂਲ ਕੀਤਾ, ਉਸ ਨੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਪੁੱਤਰ ਹੋਣ ਦਾ ਹੱਕ ਦਿੱਤਾ, ਉਨ੍ਹਾਂ ਨੂੰ ਜਿਨ੍ਹਾਂ ਨੇ ਉਸ ਦੇ ਨਾਮ ਉਤੇ ਨਿਹਚਾ ਕੀਤੀ।
13. ਉਹ ਨਾ ਲਹੂ ਤੋਂ, ਨਾ ਸਰੀਰ ਦੀ ਇੱਛਿਆ ਤੋਂ, ਨਾ ਆਦਮੀ ਦੀ ਇੱਛਿਆ ਤੋਂ, ਪਰ ਪਰਮੇਸ਼ੁਰ ਤੋਂ ਪੈਦਾ ਹੋਏ।
14. ਅਤੇ ਸ਼ਬਦ ਦੇਹ ਧਾਰੀ ਹੋਇਆ, ਅਤੇ ਕਿਰਪਾ ਅਤੇ ਸਚਿਆਈ ਨਾਲ ਭਰਪੂਰ ਹੋ ਕੇ ਸਾਡੇ ਵਿਚ ਵਾਸ ਕੀਤਾ, ਅਤੇ ਅਸੀਂ ਉਸ ਦਾ ਪਰਤਾਪ ਪਿਤਾ ਦੇ ਇਕਲੌਤੇ ਦੇ ਪਰਤਾਪ ਜਾਣੀ ਨੂਰ (Glory) ਵਰਗਾ ਦੇਖਿਆ।

15. ਯੂਹੰਨਾ ਨੇ ਉਸ ਉਤੇ ਗਵਾਹੀ ਦਿੱਤੀ, ਅਤੇ ਪੁਕਾਰ ਕੇ ਆਖਿਆ, "ਇਹ ਉਹੋ ਹੈ ਜਿਹ ਦੇ ਬਾਰੇ ਮੈਂ ਕਿਹਾ ਸੀ, ਜੋ ਮੇਰੇ ਮਗਰੋਂ ਆਉਣ ਵਾਲਾ ਹੈ ਸੋ ਮੈਥੋਂ ਵੱਡਾ ਬਣਿਆਂ, ਕਿਉਂਕਿ ਉਹ ਮੈਥੋਂ ਪਹਿਲਾਂ ਸੀ।"
16. ਉਸ ਦੀ ਭਰਪੂਰੀ ਵਿੱਚੋਂ ਅਸੀਂ ਸਾਰਿਆਂ ਨੇ ਪਾਇਆ, ਕਿਰਪਾ ਉਤੇ ਕਿਰਪਾ।
17. ਹੁਕਮਨਾਮਾ (the law) ਤਾਂ ਮੂਸਾ ਦੇ ਰਾਹੀਂ ਦਿੱਤਾ ਗਿਆ ਸੀ, ਪਰ ਕਿਰਪਾ ਅਤੇ ਸਚਿਆਈ ਯਿਸੂ ਮਸੀਹ ਦੇ ਰਾਹੀਂ ਆਈ।
18. ਕਿਸੇ ਨੇ ਪਰਮੇਸ਼ੁਰ ਨੂੰ ਕਦੇ ਨਹੀ ਦੇਖਿਆ, ਇਕਲੌਤਾ ਪੁੱਤਰ ਜਿਹੜਾ ਪਿਤਾ ਦੀ ਗੋਦ ਵਿਚ ਹੈ, ਓਸੇ ਨੇ ਉਹਨੂੰ ਜ਼ਾਹਿਰ ਕੀਤਾ।
19. ਯੂਹੰਨਾ ਦੀ ਇਹ ਗਵਾਹੀ ਹੈ, ਜਦ ਯਹੂਦੀਆਂ ਨੇ ਯਰੂਸ਼ਲਮ ਤੋਂ ਗਰੰਥੀਆਂ (Jewish priests) ਅਤੇ ਲੇਵੀਆਂ ਨੂੰ ਉਹ ਦੇ ਕੋਲ ਭੇਜਿਆ ਤਾਂ ਜੋ ਉਸ ਤੋਂ ਪੁੱਛਣ, ਤੂ ਕੌਣ ਹੈਂ?
20. ਅਤੇ ਉਸ ਨੇ ਮੰਨ ਲਿਆ ਅਤੇ ਮੁਕਰਿਆ ਨਹੀਂ, ਪਰ ਮੰਨ ਲਿਆ ਕਿ ਮੈਂ ਮਸੀਹ ਨਹੀਂ ਹਾਂ।
21. ਤਾਂ ਉਨ੍ਹਾਂ ਨੇ ਉਸ ਤੋਂ ਪੁੱਛਿਆ, "ਫਿਰ ਕੀ ਤੂ ਏਲੀਯਾਹ ਹੈਂ?" ਉਸ ਨੇ ਆਖਿਆ, "ਮੈਂ ਨਹੀਂ ਹਾਂ"। ਕੀ ਤੂ ਉਹ ਨਬੀ ਹੈਂ? ਤਾਂ ਉਸ ਨੇ ਜਵਾਬ ਦਿੱਤਾ, "ਨਹੀਂ"।
22. ਫਿਰ ਉਨ੍ਹਾਂ ਨੇ ਉਸ ਨੂੰ ਕਿਹਾ, "ਫਿਰ ਤੂ ਕੌਣ ਹੈਂ, ਤਾਂ ਜੋ ਅਸੀਂ ਆਪਣੇ ਭੇਜਣ ਵਾਲਿਆਂ ਨੂੰ ਜਵਾਬ ਦੇਈਏ? ਤੂ ਆਪਣੇ ਬਾਰੇ ਕੀ ਆਖਦਾ ਹੈਂ?"
23. ਉਸ ਨੇ ਕਿਹਾ ਕਿ ਜਿਸ ਪਰਕਾਰ ਯਸਾਯਾਹ ਨਬੀ ਨੇ ਕਿਹਾ,
"ਮੈਂ ਉਜਾੜ ਵਿਚ ਇਕ ਹੋਕਾ ਦੇਣ ਵਾਲੇ ਦੀ ਅਵਾਜ਼ ਹਾਂ, ਕਿ ਪ੍ਰਭੂ ਦਾ ਰਸਤਾ ਸਿੱਧਾ ਕਰੋ।" (ਯਸਾਯਾਹ 40:3)
24. ਅਤੇ ਉਹ ਫਰੀਸੀਆਂ ਵਲੋਂ ਭੇਜੇ ਹੋਏ ਸਨ।
25. ਫਿਰ ਉਨ੍ਹਾਂ ਨੇ ਉਸ ਤੋਂ ਪੁੱਛ ਕੇ ਉਸ ਨੂੰ ਕਿਹਾ, "ਜੇ ਤੂ ਨਾ ਮਸੀਹ ਹੈਂ, ਨਾ ਏਲੀਯਾਹ, ਨਾ ਉਹ ਨਬੀ, ਤਦ ਫਿਰ ਤੂ ਬਪਤਿਸਮਾ ਕਿਉਂ ਦਿੰਦਾ ਹੈਂ?"
26. ਯੂਹੰਨਾ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੈਂ ਤਾਂ ਪਾਣੀ ਨਾਲ ਬਪਤਿਸਮਾ ਦਿੰਦਾ ਹਾਂ, ਪਰ ਤੁਹਾਡੇ ਵਿਚਕਾਰ ਇਕ ਖੜ੍ਹਾ ਹੈ, ਜਿਹਨੂੰ ਤੁਸੀਂ ਨਹੀਂ ਪਛਾਣਦੇ।"
27. ਉਹ ਉਹੀ ਹੈ ਜੋ ਮੇਰੇ ਮਗਰੋਂ ਆਉਣ ਵਾਲਾ ਹੈ, ਜਿਹਦੀ ਜੁੱਤੀ ਦਾ ਤਸਮਾ ਖੋਲ੍ਹਣ ਦੇ ਯੋਗ ਮੈਂ ਨਹੀਂ ਹਾਂ।
28. ਇਹ ਗੱਲਾਂ ਯਰਦਨ ਦੇ ਪਾਰ ਬੈਤਅਨੀਆ ਵਿਚ ਹੋਈਆਂ ਜਿੱਥੇ ਯੂਹੰਨਾ ਬਪਤਿਸਮਾ ਦਿੰਦਾ ਸੀ।
29. ਦੂਸਰੇ ਦਿਨ ਯੂਹੰਨਾ ਨੇ ਯਿਸੂ ਨੂੰ ਆਪਣੀ ਵਲ ਆਉਂਦਾ ਦੇਖ ਕੇ ਉਸ ਨੇ ਕਿਹਾ, "ਦੇਖੋ ਪਰਮੇਸ਼ੁਰ ਦਾ ਲੇਲਾ, ਜਿਹੜਾ ਦੁਨੀਆਂ ਦਾ ਪਾਪ ਚੁੱਕ ਲੈ

ਜਾਂਦਾ ਹੈ।"
30. ਇਹ ਉਹੋ ਹੈ ਜਿਹਦੇ ਬਾਰੇ ਮੈਂ ਕਿਹਾ ਸੀ, ਕਿ ਮੇਰੇ ਮਗਰੋਂ ਇਕ ਪੁਰਸ਼ ਆਉਂਦਾ ਹੈ ਜੋ ਮੈਥੋਂ ਵੱਡਾ ਬਣਿਆਂ, ਕਿਉਂਕਿ ਉਹ ਮੈਥੋਂ ਪਹਿਲਾਂ ਸੀ।
31. ਮੈਂ ਤਾਂ ਉਹ ਨੂੰ ਨਹੀਂ ਜਾਣਦਾ ਸੀ, ਪਰ ਮੈਂ ਪਾਣੀ ਨਾਲ ਬਪਤਿਸਮਾ ਇਸ ਲਈ ਦਿੰਦਾ ਆਇਆ ਹਾਂ ਤਾਂ ਜੋ ਉਹ ਇਸਰਾਏਲ ਉਤੇ ਜ਼ਾਹਿਰ ਹੋਵੇ।
32. ਯੂਹੰਨਾ ਨੇ ਇਹ ਗਵਾਹੀ ਦੇ ਕੇ ਕਿਹਾ, "ਮੈਂ ਆਤਮਾ ਨੂੰ ਕਬੂਤਰ ਦੀ ਸ਼ਕਲ ਵਿਚ ਅਕਾਸ਼ੋਂ ਉਤਰਦਾ ਦੇਖਿਆ, ਅਤੇ ਉਹ ਉਸ ਉਤੇ ਠਹਿਰਿਆ।"
33. ਅਤੇ ਮੈਂ ਉਸ ਨੂੰ ਨਹੀਂ ਜਾਣਦਾ ਸੀ, ਪਰ ਜਿਹ ਨੇ ਮੈਨੂੰ ਪਾਣੀ ਨਾਲ ਬਪਤਿਸਮਾ ਦੇਣ ਲਈ ਭੇਜਿਆ, ਓਸੇ ਨੇ ਮੈਨੂੰ ਆਖਿਆ ਕਿ ਜਿਹਦੇ ਉਤੇ ਤੂ ਆਤਮਾ ਨੂੰ ਉਤਰਦਾ ਅਤੇ ਉਸ ਉਤੇ ਠਹਿਰਦਾ ਦੇਖੇਂ, ਉਹ ਹੀ ਹੈ ਜੋ ਪਵਿੱਤਰ ਆਤਮਾ ਨਾਲ ਬਪਤਿਸਮਾ ਦਿੰਦਾ ਹੈ।
34. ਸੋ ਮੈਂ ਦੇਖਿਆ ਅਤੇ ਗਵਾਹੀ ਦਿੱਤੀ ਹੈ ਜੋ ਇਹ ਪਰਮੇਸ਼ੁਰ ਦਾ ਪੁੱਤਰ ਹੈ।
35. ਫਿਰ ਦੂਸਰੇ ਦਿਨ ਯੂਹੰਨਾ ਅਤੇ ਉਹ ਦੇ ਚੇਲਿਆਂ ਵਿੱਚੋਂ ਦੋ ਮਨੁੱਖ ਖੜ੍ਹੇ ਸਨ।
36. ਅਤੇ ਉਸ ਨੇ ਯਿਸੂ ਨੂੰ ਤੁਰਿਆ ਜਾਂਦਾ ਦੇਖ ਕੇ ਕਿਹਾ, "ਦੇਖੋ ਪਰਮੇਸ਼ੁਰ ਦਾ ਲੇਲਾ"।
37. ਤਦ ਉਹ ਦੋਵੇਂ ਚੇਲੇ ਉਸ ਦੀ ਗੱਲ ਸੁਣ ਕੇ ਯਿਸੂ ਦੇ ਮਗਰ ਤੁਰ ਪਏ।
38. ਤਦ ਯਿਸੂ ਨੇ ਪਿਛਾਹਾਂ ਮੁੜ ਕੇ ਉਨ੍ਹਾਂ ਨੂੰ ਮਗਰ ਆਉਂਦੇ ਦੇਖ ਕੇ ਉਨ੍ਹਾਂ ਨੂੰ ਕਿਹਾ, "ਤੁਸੀਂ ਕੀ ਭਾਲਦੇ ਹੋ?" ਉਨ੍ਹਾਂ ਉਸ ਨੂੰ ਆਖਿਆ, "ਹੇ ਰੱਬੀ, (ਜਿਸ ਦਾ ਅਰਥ ਹੈ "ਮਹਾਂ ਗਿਆਨੀ ਜੀ"), ਤੁਸੀਂ ਕਿੱਥੇ ਰਹਿੰਦੇ ਹੋ?"
39. ਉਸ ਨੇ ਉਨ੍ਹਾਂ ਨੂੰ ਕਿਹਾ, "ਆਓ ਤਾਂ ਦੇਖੋਗੇ"। ਸੋ ਉਹ ਗਏ ਅਤੇ ਜਿੱਥੇ ਉਹ ਰਹਿੰਦਾ ਸੀ ਦੇਖਿਆ, ਅਤੇ ਉਸ ਦਿਨ ਉਹ ਦੇ ਨਾਲ ਰਹੇ। ਉਸ ਵੇਲੇ ਸ਼ਾਮ ਦੇ ਚਾਰ ਕੁ ਵਜੇ ਦਾ ਸਮਾਂ ਸੀ।
40. ਉਨ੍ਹਾਂ ਦੋਹਾਂ ਵਿੱਚੋਂ ਜਿਨ੍ਹਾਂ ਨੇ ਯੂਹੰਨਾ ਦੀ ਗੱਲ ਸੁਣੀ, ਅਤੇ ਯਿਸੂ ਦੇ ਮਗਰ ਹੋ ਤੁਰੇ, ਇਕ ਸ਼ਮਊਨ ਪਤਰਸ ਦਾ ਭਰਾ ਅੰਦ੍ਰਿਯਾਸ ਸੀ।
41. ਉਸ ਨੇ ਪਹਿਲਾਂ ਆਪਣੇ ਸਕੇ ਭਰਾ ਸ਼ਮਊਨ ਨੂੰ ਲੱਭ ਕੇ ਉਹ ਨੂੰ ਕਿਹਾ, "ਅਸੀਂ ਮਸੀਹ ਨੂੰ ਜਾਣੀ ਖ੍ਰਿਸਟੁਸ (CHRIST) ਨੂੰ ਲੱਭ ਲਿਆ ਹੈ।"
42. ਉਹ ਉਸ ਨੂੰ ਯਿਸੂ ਕੋਲ ਲਿਆਇਆ, ਅਤੇ ਯਿਸੂ ਨੇ ਉਸ ਉਤੇ ਨਿਗਾਹ ਕਰ ਕੇ ਕਿਹਾ, ਤੂ ਜੋ ਯੂਹੰਨਾ ਦਾ ਪੁੱਤਰ ਸ਼ਮਊਨ ਹੈਂ, ਤੂ ਕੇਫਾਸ ਜਾਣੀ ਪਤਰਸ ਸਦਾਵੇਂਗਾ।
43. ਅਗਲੇ ਦਿਨ ਯਿਸੂ ਨੇ ਚਾਹਿਆ ਜੋ ਉਥੋਂ ਨਿਕਲ ਕੇ ਗਲੀਲ ਵਿਚ ਜਾਵੇ। ਤਾਂ ਫਿਲਿੱਪੁਸ ਨੂੰ ਲੱਭ ਕੇ ਉਹ ਨੂੰ ਕਿਹਾ, "ਮੇਰੇ ਪਿੱਛੇ ਹੋ ਤੁਰ"।
44. ਅਤੇ ਫਿਲਿੱਪੁਸ ਬੈਤਸੈਦੇ ਦਾ ਰਹਿਣ ਵਾਲਾ ਸੀ, ਜੋ ਅੰਦ੍ਰਿਯਾਸ ਅਤੇ ਪਤਰਸ

ਦਾ ਨਗਰ ਹੈ।
45. ਫਿਲਿੱਪੁਸ ਨੇ ਨਥਾਂਨਿਏਲ ਨੂੰ ਲੱਭ ਕੇ ਉਹਨੂੰ ਕਿਹਾ, "ਜਿਹ ਦੇ ਬਾਰੇ ਮੂਸਾ ਨੇ ਹੁਕਮਨਾਮੇ (the law) ਵਿਚ ਅਤੇ ਨਬੀਆਂ ਨੇ ਲਿਖਿਆ ਸੀ, ਅਸੀਂ ਉਸ ਨੂੰ ਲੱਭ ਲਿਆ ਹੈ, ਉਹ ਯੂਸਫ ਦਾ ਪੁੱਤਰ ਯਿਸੂ ਨਾਸਰਤ ਦਾ ਹੈ।"
46. ਅਤੇ ਨਥਾਂਨਿਏਲ ਨੇ ਉਸ ਨੂੰ ਕਿਹਾ, ਕੀ ਨਾਸਰਤ ਵਿੱਚੋਂ ਵੀ ਕੋਈ ਚੰਗੀ ਚੀਜ਼ ਨਿੱਕਲ ਸਕਦੀ ਹੈ?" ਫਿਲਿੱਪੁਸ ਨੇ ਉਹ ਨੂੰ ਕਿਹਾ, "ਆ ਅਤੇ ਦੇਖ"।
47. ਯਿਸੂ ਨੇ ਨਥਾਂਨਿਏਲ ਨੂੰ ਆਪਣੀ ਵੱਲ ਆਉਂਦਾ ਦੇਖ ਕੇ ਉਹ ਦੇ ਬਾਰੇ ਕਿਹਾ, "ਦੇਖੋ ਸੱਚਾ ਇਸਾਰਾਏਲੀ, ਜਿਹ ਦੇ ਵਿਚ ਛੱਲ ਨਹੀਂ ਹੈ।"
48. ਨਥਾਂਨਿਏਲ ਨੇ ਉਸ ਨੂੰ ਕਿਹਾ, "ਤੁਸੀਂ ਮੈਨੂੰ ਕਿੱਥੋਂ ਜਾਣਦੇ ਹੋ?" ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਇਸ ਤੋਂ ਪਹਿਲਾਂ ਜੋ ਫਿਲਿੱਪੁਸ ਨੇ ਤੈਨੂੰ ਸੱਦਿਆ ਜਦ ਤੂ ਹੰਜੀਰ ਦੇ ਬਿਰਛ ਹੇਠ ਸੀ, ਮੈਂ ਤੈਨੂੰ ਦੇਖਿਆ।"
49. ਨਥਾਂਨਿਏਲ ਨੇ ਉਸ ਨੂੰ ਕਿਹਾ, "ਹੇ ਰੱਬੀ, (ਜਾਣੀ "ਮਹਾਂ ਗਿਆਨੀ ਜੀ") ਤੁਸੀਂ ਪਰਮੇਸ਼ੁਰ ਦੇ ਪੁੱਤਰ ਹੋ, ਤੁਸੀਂ ਇਸਰਾਏਲ ਦੇ ਬਾਦਸ਼ਾਹ ਹੋ।"
50. ਯਿਸੂ ਨੇ ਉਸ ਨੂੰ ਜਵਾਬ ਦਿੱਤਾ, "ਕੀ ਤੂ ਇਸ ਲਈ ਨਿਹਚਾ ਕਰਦਾ ਹੈਂ ਜੋ ਮੈਂ ਤੈਨੂੰ ਕਿਹਾ, ਕਿ ਹੰਜੀਰ ਦੇ ਬਿਰਛ ਹੇਠ ਮੈਂ ਤੈਨੂੰ ਦੇਖਿਆ? ਤੂ ਇਨ੍ਹਾਂ ਨਾਲੋਂ ਵੱਡੀਆਂ ਗੱਲਾਂ ਦੇਖੇਂਗਾ।"
51. ਫਿਰ ਉਸ ਨੇ ਉਹ ਨੂੰ ਕਿਹਾ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੋ ਤੁਸੀਂ ਅਕਾਸ਼ ਨੂੰ ਖੁੱਲ੍ਹਾ ਅਤੇ ਪਰਮੇਸ਼ੁਰ ਦੇ ਫਰਿਸ਼ਤਿਆਂ ਨੂੰ ਮਨੁੱਖ ਦੇ ਪੁੱਤਰ ਉਤੇ ਚੜ੍ਹਦੇ ਅਤੇ ਉਤਰਦੇ ਦੇਖੋਗੇ"।

## 2. ਪ੍ਰਭੂ ਯਿਸੂ ਮਸੀਹ ਦੀ ਪਹਿਲੀ ਕਰਾਮਾਤ

1. ਤੀਸਰੇ ਦਿਨ ਗਲੀਲ ਦੇ ਕਾਨਾ ਵਿਚ ਇਕ ਵਿਆਹ ਹੋਇਆ ਅਤੇ ਯਿਸੂ ਦੀ ਮਾਤਾ ਉਥੇ ਸੀ।
2. ਯਿਸੂ ਅਤੇ ਉਹ ਦੇ ਚੇਲੇ ਵੀ ਵਿਆਹ ਵਿਚ ਬੁਲਾਏ ਗਏ ਸਨ।
3. ਜਦੋਂ ਮੈਅ (ਜਾਣੀ ਅੰਗੂਰਾਂ ਦਾ ਰਸ = Wine) ਮੁਕ ਗਈ, ਤਾਂ ਯਿਸੂ ਦੀ ਮਾਤਾ ਨੇ ਉਸ ਨੂੰ ਆਖਿਆ, "ਉਨ੍ਹਾਂ ਕੋਲ ਹੋਰ ਮੈਅ ਨਾ ਰਹੀ।"
4. ਯਿਸੂ ਨੇ ਉਹ ਨੂੰ ਕਿਹਾ, "ਬੀਬੀ ਜੀ, (Woman) ਮੈਨੂੰ ਤੈਨੂੰ ਕੀ? ਮੇਰਾ ਸਮਾਂ ਅਜੇ ਨਹੀਂ ਆਇਆ।"
5. ਉਸ ਦੀ ਮਾਤਾ ਨੇ ਨੌਕਰਾਂ ਨੂੰ ਕਿਹਾ, "ਜੋ ਕੁਝ ਉਹ ਤੁਹਾਨੂੰ ਕਹੇ, ਸੋ ਕਰੋ"।
6. ਅਤੇ ਯਹੂਦੀਆਂ ਦੇ ਸ਼ੁੱਧ ਕਰਨ ਦੀ ਰੀਤ ਅਨੁਸਾਰ ਪੱਥਰ ਦੇ ਛੇ ਮੱਟ ਉਥੇ ਧਰੇ

ਹੋਏ ਸਨ, ਜੋ ਹਰੇਕ ਵਿੱਚ ਦੋ ਯਾ ਤਿੰਨ੍ਹ ਮਣ ਪਾਣੀ ਪੈਂਦਾ ਸੀ।
7. ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੱਟਾਂ ਵਿਚ ਪਾਣੀ ਭਰੋ"। ਸੋ ਉਨ੍ਹਾਂ ਨੇ ਮੱਟ ਨੱਕੋ ਨੱਕ ਭਰ ਦਿੱਤੇ।
8. ਫਿਰ ਉਸ ਨੇ ਉਨ੍ਹਾਂ ਨੂੰ ਆਖਿਆ, "ਹੁਣ ਕੱਢੋ, ਅਤੇ ਸਭਾ ਦੇ ਪਰਧਾਨ ਕੋਲ ਲੈ ਜਾਓ," ਸੋ ਉਹ ਲੈ ਗਏ।
9. ਜਦ ਸਭਾ ਦੇ ਪਰਧਾਨ ਨੇ ਉਹ ਪਾਣੀ ਜਿਹੜਾ ਮੈਅ ਬਣ ਗਿਆ ਸੀ ਪੀਤਾ ਅਤੇ ਨਾ ਜਾਣਿਆਂ ਜੋ ਇਹ ਕਿੱਥੋਂ ਹੈ, (ਪਰ ਨੌਕਰ ਜਿਨ੍ਹਾਂ ਨੇ ਉਹ ਪਾਣੀ ਕੱਢਿਆ ਸੀ ਜਾਣਦੇ ਸਨ) ਤਾਂ ਸਭਾ ਦੇ ਪਰਧਾਨ ਨੇ ਲਾੜੇ ਨੂੰ ਸੱਦਿਆ।
10. ਅਤੇ ਉਹਨੂੰ ਕਿਹਾ, "ਹਰੇਕ ਮਨੁੱਖ ਪਹਿਲਾਂ ਅੱਛੀ ਮੈਅ ਦਿੰਦਾ ਹੈ ਅਤੇ ਜਾਂ ਬਹੁਤ ਪੀ ਚੁੱਕੇ ਤਾਂ ਮਾੜੀ, ਪਰ ਤੂ ਹੁਣ ਤੀਕੁਰ ਅੱਛੀ ਮੈਅ ਰੱਖ ਛੱਡੀ ਹੈ।"
11. ਇਹ ਨਿਸ਼ਾਨਾਂ (Miracles) ਦਾ ਸ਼ੁਰੂ ਹੋਣਾ ਸੀ, ਜਿਹੜਾ ਯਿਸੂ ਨੇ ਗਲੀਲ ਦੇ ਕਾਨਾ ਵਿਚ ਦਿਖਾ ਕੇ ਆਪਣੀ ਮਹਿਮਾ (Glory) ਪਰਗਟ ਕੀਤੀ, ਅਤੇ ਉਹਦੇ ਚੇਲਿਆਂ ਨੇ ਉਸ ਉਤੇ ਨਿਹਚਾ ਕੀਤੀ।
12. ਇਹ ਦੇ ਪਿੱਛੋਂ ਉਹ ਅਤੇ ਉਸ ਦੀ ਮਾਤਾ ਅਤੇ ਉਸ ਦੇ ਭਰਾ ਅਤੇ ਉਸ ਦੇ ਚੇਲੇ ਕਫਰਨਾਹੂਮ ਨੂੰ ਗਏ ਅਤੇ ਉਥੇ ਕੁਝ ਦਿਨ ਰਹੇ।
13. ਯਹੂਦੀਆਂ ਦਾ ਪਸਾਹ (the passover feast) ਦਾ ਤਿਉਹਾਰ ਨੇੜੇ ਸੀ, ਅਤੇ ਯਿਸੂ ਯਰੂਸ਼ਲਮ ਨੂੰ ਗਿਆ।
14. ਅਤੇ ਉਸ ਨੇ ਹੈਕਲ (ਜਾਣੀ ਭਵਨ) ਵਿਚ ਡੰਗਰਾਂ ਅਤੇ ਭੇਡਾਂ ਅਤੇ ਕਬੂਤਰਾਂ ਦੇ ਵੇਚਣ ਵਾਲਿਆਂ ਅਤੇ ਸਰਾਫਾਂ (ਜਾਣੀ ਪੈਸੇ ਬਦਲਨ ਵਾਲਿਆਂ) ਨੂੰ ਬੈਠੇ ਦੇਖਿਆ।
15. ਤਦ ਉਸ ਨੇ ਰੱਸੀ ਦਾ ਕੋਰੜਾ ਬਣਾ ਕੇ ਭੇਡਾਂ ਅਤੇ ਡੰਗਰਾਂ ਸਾਰਿਆਂ ਨੂੰ ਹੈਕਲੋਂ (ਜਾਣੀ ਭਵਨ ਵਿਚੋਂ) ਬਾਹਰ ਕੱਢ ਦਿੱਤਾ, ਅਤੇ ਸਰਾਫਾਂ (changers of money) ਦੇ ਪੈਸੇ ਖਿਲਾਰ ਦਿੱਤੇ ਅਤੇ ਤਖਤਪੋਸ਼ ਉਲਟਾ ਸੁੱਟੇ।
16. ਅਤੇ ਕਬੂਤਰ ਵੇਚਣ ਵਾਲਿਆਂ ਨੂੰ ਆਖਿਆ, "ਇਨ੍ਹਾਂ ਚੀਜ਼ਾਂ ਨੂੰ ਐਥੋਂ ਲੈ ਜਾਓ, ਮੇਰੇ ਪਿਤਾ ਦੇ ਘਰ ਨੂੰ ਬੁਪਾਰ ਦੀ ਮੰਡੀ ਨਾ ਬਣਾਓ।"
17. ਅਤੇ ਉਹ ਦੇ ਚੇਲਿਆਂ ਨੂੰ ਯਾਦ ਆਇਆ, ਜੋ ਇਉਂ ਲਿਖਿਆ ਹੋਇਆ ਹੈ, "ਕਿ ਤੇਰੇ ਘਰ ਦੀ ਅਣਖ ਮੈਨੂੰ ਖਾ ਜਾਵੇਗੀ।" (ਜ਼ਬੂਰ 69: 9)
18. ਤਦ ਯਹੂਦੀਆਂ ਨੇ ਅੱਗੋਂ ਉਸ ਨੂੰ ਆਖਿਆ, "ਤੂ ਕਿਹੜਾ ਨਿਸ਼ਾਨ (Sign) ਸਾਨੂੰ ਦਿਖਾਉਂਦਾ ਹੈਂ ਜੋ ਏਹ ਕੰਮ ਕਰਦਾ ਹੈਂ?"
19. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਇਸ ਹੈਕਲ (ਜਾਣੀ ਭਵਨ) ਨੂੰ ਢਾਹ ਸੁੱਟੋ ਤਾਂ ਮੈਂ ਤਿੰਨ੍ਹਾਂ ਦਿਨ੍ਹਾਂ ਵਿਚ ਇਹ ਨੂੰ ਖੜ੍ਹਾ ਕਰ ਦਿਆਂਗਾ।"
20. ਤਦ ਯਹੂਦੀਆਂ ਨੇ ਕਿਹਾ, "ਛਿਆਲੀਆਂ ਸਾਲਾਂ ਵਿਚ ਇਹ ਹੈਕਲ ਬਣੀ

ਸੀ, ਫਿਰ ਕੀ ਤੂ ਇਹ ਨੂੰ ਤਿੰਨ੍ਹਾਂ ਦਿਨਾਂ ਵਿਚ ਖੜ੍ਹਾ ਕਰੇਂਗਾ?"
21. ਪਰ ਉਸ ਨੇ ਆਪਣੇ ਸਰੀਰ ਦੀ ਹੈਕਲ (ਜਾਣੀ ਭਵਨ) ਦੀ ਗੱਲ ਕੀਤੀ ਸੀ।
22. ਸੋ ਜਦੋਂ ਉਹ ਮੁਰਦਿਆਂ ਵਿੱਚੋਂ ਜੀ ਉਠਿਆ ਤਾਂ ਉਸ ਦੇ ਚੇਲਿਆਂ ਨੂੰ ਯਾਦ ਆਇਆ ਜੋ ਉਸ ਨੇ ਇਹ ਕਿਹਾ ਸੀ, ਅਤੇ ਉਨ੍ਹਾਂ ਨੇ ਉਸ ਲਿਖਤ ਦਾ ਅਤੇ ਉਸ ਬਚਨ ਦਾ ਜੋ ਯਿਸੂ ਨੇ ਕਿਹਾ ਸੀ ਵਿਸ਼ਵਾਸ ਕੀਤਾ।
23. ਜਦੋਂ ਉਹ ਪਸਾਹ (the passover feast) ਦੇ ਤਿਉਹਾਰ ਦੇ ਵੇਲੇ ਯਰੂਸ਼ਲਮ ਵਿਚ ਸੀ ਤਾਂ ਬਹੁਤ ਲੋਕਾਂ ਨੇ ਉਨ੍ਹਾਂ ਕਰਾਮਾਤਾਂ (Miracles) ਨੂੰ ਜਿਹੜੀਆਂ ਉਸ ਨੇ ਦਿਖਾਈਆਂ ਸਨ, ਦੇਖ ਕੇ ਉਹ ਦੇ ਨਾਮ ਉਤੇ ਨਿਹਚਾ ਕੀਤੀ।
24. ਪਰ ਯਿਸੂ ਨੇ ਆਪਣੇ ਆਪ ਨੂੰ ਉਨ੍ਹਾਂ ਦੇ ਹੱਥ ਵਿਚ ਨਾ ਸੌਂਪਿਆ, ਇਸ ਲਈ ਜੋ ਉਹ ਸਭਨ੍ਹਾਂ ਨੂੰ ਜਾਣਦਾ ਸੀ।
25. ਅਤੇ ਉਹਨੂੰ ਇਹ ਲੋੜ ਨਹੀਂ ਸੀ, ਕਿ ਮਨੁੱਖ ਦੇ ਬਾਰੇ ਕੋਈ ਗਵਾਹੀ ਦੇਵੇ, ਕਿਉਂਕਿ ਉਹ ਆਪੇ ਜਾਣਦਾ ਸੀ, ਜੋ ਮਨੁੱਖ ਦੇ ਅੰਦਰ ਕੀ ਹੈ।

# 3. ਪ੍ਰਭੂ ਯਿਸੂ ਅਤੇ ਨਿਕੁਦੇਮਸ --- ਨਵਾਂ ਜਨਮ

1. ਫਰੀਸੀਆਂ ਵਿੱਚੋਂ ਨਿਕੁਦੇਮੁਸ ਨਾਮ ਦਾ ਇਕ ਆਦਮੀ ਯਹੂਦੀਆਂ ਦਾ ਇਕ ਸਰਦਾਰ (Ruler) ਸੀ।
2. ਉਹ ਰਾਤ ਨੂੰ ਯਿਸੂ ਦੇ ਕੋਲ ਆਇਆ ਅਤੇ ਉਸ ਨੂੰ ਆਖਿਆ, "ਹੇ ਰੱਬੀ, (ਜਾਣੀ "ਮਹਾਂ ਗਿਆਨੀ ਜੀ) ਅਸੀਂ ਜਾਣਦੇ ਹਾਂ ਜੋ ਤੁਸੀਂ ਗੁਰੂ (Teacher) ਹੋ ਕੇ ਪਰਮੇਸ਼ੁਰ ਦੀ ਵਲੋਂ ਆਏ ਹੋ, ਕਿਉਂਕਿ ਇਹ ਨਿਸ਼ਾਨ ਜਿਹੜੇ ਤੁਸੀਂ ਦਿਖਾਉਂਦੇ ਹੋ, ਕੋਈ ਭੀ ਨਹੀਂ ਦਿਖਾ ਸਕਦਾ ਜੇ ਪਰਮੇਸ਼ੁਰ ਉਹ ਦੇ ਨਾਲ ਨਾ ਹੋਵੇ।
3. ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਮੈਂ ਤੈਨੂੰ ਸੱਚ ਸੱਚ ਆਖਦਾ ਹਾਂ, ਕਿ ਮਨੁੱਖ ਜੇ ਕਰ ਨਵੇਂ ਸਿਰਿਓਂ ਜਨਮ ਨਾ ਲਵੇ, (ਜਾਣੀ ਆਤਮਕ ਜਨਮ) ਤਾਂ ਉਹ ਪਰਮੇਸ਼ੁਰ ਦੇ ਰਾਜ ਨੂੰ ਦੇਖ ਨਹੀਂ ਸਕਦਾ।"
4. ਨਿਕੁਦੇਮੁਸ ਨੇ ਉਸ ਨੂੰ ਆਖਿਆ, "ਮਨੁੱਖ ਜਦ ਬੁੱਢਾ ਹੋ ਗਿਆ ਤਾਂ ਕਿਵੇਂ ਜਨਮ ਲੈ ਸਕਦਾ ਹੈ? ਕੀ ਇਹ ਹੋ ਸਕਦਾ ਹੈ, ਜੋ ਉਹ ਆਪਣੀ ਮਾਂ ਦੀ ਕੁੱਖ ਵਿਚ ਦੂਸਰੀ ਵਾਰ ਜਾਵੇ ਅਤੇ ਜਨਮ ਲਵੇ?"
5. ਯਿਸੂ ਨੇ ਜਵਾਬ ਦਿੱਤਾ, "ਮੈਂ ਤੈਨੂੰ ਸੱਚ ਸੱਚ ਆਖਦਾ ਹਾਂ, ਕਿ ਕੋਈ ਮਨੁੱਖ ਜੇ ਕਰ ਪਾਣੀ ਅਤੇ ਆਤਮਾ ਤੋਂ ਪੈਦਾ ਨਾ ਹੋਵੇ, ਤਾਂ ਪਰਮੇਸ਼ੁਰ ਦੇ ਰਾਜ ਵਿਚ ਵੜ ਨਹੀਂ ਸਕਦਾ।

6. ਜਿਹੜਾ ਸਰੀਰ ਤੋਂ ਪੈਦਾ ਹੋਇਆ ਉਹ ਸਰੀਰ ਹੈ, ਅਤੇ ਜਿਹੜਾ ਆਤਮਾ ਤੋਂ ਪੈਦਾ ਹੋਇਆ ਉਹ ਆਤਮਾ ਹੈ।
7. ਹੈਰਾਨ ਨਾ ਹੋ ਜੋ ਮੈਂ ਤੈਨੂੰ ਆਖਿਆ ਕਿ ਤੁਹਾਨੂੰ ਨਵੇਂ ਸਿਰੇ ਤੋਂ ਪੈਦਾ ਹੋਣਾ ਜ਼ਰੂਰੀ ਹੈ।
8. ਹਵਾ ਜਿੱਧਰ ਚਾਹੁੰਦੀ ਹੈ ਵਗਦੀ ਹੈ, ਅਤੇ ਤੂ ਉਹ ਦੀ ਅਵਾਜ਼ ਸੁਣਦਾ ਹੈਂ, ਪਰ ਇਹ ਨਹੀਂ ਜਾਣਦਾ ਜੋ ਉਹ ਕਿੱਧਰੋਂ ਆਈ ਅਤੇ ਕਿੱਧਰ ਨੂੰ ਜਾਂਦੀ ਹੈ। ਹਰ ਕੋਈ ਜੋ ਆਤਮਾ ਤੋਂ ਪੈਦਾ ਹੋਇਆ, ਸੋ ਇਹੋ ਜਿਹਾ ਹੈ।
9. ਨਿਕੁਦੇਮੁਸ ਨੇ ਉਸ ਨੂੰ ਜਵਾਬ ਦਿੱਤਾ, "ਇਹ ਗੱਲਾਂ ਕਿਵੇਂ ਹੋ ਸਕਦੀਆਂ ਹਨ?"।
10. ਯਿਸੂ ਨੇ ਉਹ ਨੂੰ ਕਿਹਾ, "ਕੀ ਤੂ ਇਸਰਾਏਲ ਦਾ ਗੁਰੂ (ਜਾਣੀ ਟੀਚਰ ਜਾਂ ਮਾਸਟਰ) ਹੋ ਕੇ ਇਹ ਗੱਲਾਂ ਨਹੀਂ ਸਮਝਦਾ?"
11. ਮੈਂ ਤੈਨੂੰ ਸੱਚ ਸੱਚ ਆਖਦਾ ਹਾਂ, ਕਿ ਜਿਹੜੀ ਗੱਲ ਅਸੀਂ ਜਾਣਦੇ ਹਾਂ ਸੋਈ ਕਹਿੰਦੇ ਹਾਂ, ਅਤੇ ਜੋ ਅਸੀਂ ਦੇਖਿਆ ਹੈ ਉਸੇ ਦੀ ਗਵਾਹੀ ਦਿੰਦੇ ਹਾਂ ਅਤੇ ਤੁਸੀਂ ਸਾਡੀ ਗਵਾਹੀ ਨਹੀਂ ਮੰਨਦੇ।
12. ਜਦ ਮੈਂ ਤੁਹਾਨੂੰ ਸੰਸਾਰੀ ਗੱਲਾਂ ਦੱਸੀਆਂ ਅਤੇ ਤੁਸੀਂ ਨਿਹਚਾ ਨਾ ਕੀਤੀ, ਫਿਰ ਜੇ ਮੈਂ ਤੁਹਾਨੂੰ ਸਵਰਗੀ ਗੱਲਾਂ ਦੱਸਾਂ ਤਾਂ ਤੁਸੀਂ ਕਿਵੇਂ ਨਿਹਚਾ ਕਰੋਗੇ?
13. ਅਤੇ ਸਵਰਗ ਨੂੰ ਕੋਈ ਨਹੀਂ ਚੜ੍ਹਿਆ, ਪਰ ਉਹ ਜਿਹੜਾ ਸਵਰਗ ਤੋਂ ਉਤਰਿਆ ਹੈ, ਜਾਣੀ ਮਨੁੱਖ ਦਾ ਪੁੱਤਰ।
14. ਅਤੇ ਜਿਸ ਤਰ੍ਹਾਂ ਮੂਸਾ ਨੇ ਉਜਾੜ ਵਿਚ ਸੱਪ ਨੂੰ ਉਚਾ ਕੀਤਾ, ਇਸੇ ਤਰਾਂ ਜ਼ਰੂਰ ਹੈ ਜੋ ਮਨੁੱਖ ਦਾ ਪੁੱਤਰ ਵੀ ਉਚਾ ਕੀਤਾ ਜਾਵੇ।
15. ਤਾਂ ਜੋ ਜਿਹੜਾ ਕੋਈ ਵੀ ਉਹਦੇ ਉਤੇ ਨਿਹਚਾ ਕਰੇ, ਉਹ ਹਮੇਸ਼ਾ ਦੀ ਜ਼ਿੰਦਗੀ ਪਾਵੇ।
16. "ਕਿਉਂ ਜੋ ਪਰਮੇਸ਼ੁਰ ਨੇ ਦੁਨੀਆਂ ਨੂੰ ਅਜਿਹਾ ਪਿਆਰ ਕੀਤਾ, ਜੋ ਉਸ ਨੇ ਆਪਣਾ ਇਕਲੌਤਾ ਪੁੱਤਰ ਬਖਸ਼ ਦਿੱਤਾ, ਤਾਂ ਜੋ ਹਰੇਕ ਜੋ ਉਸ ਉਤੇ ਨਿਹਚਾ ਕਰੇ, ਨਾਸ ਨਾ ਹੋਵੇ, ਪਰ ਹਮੇਸ਼ਾ ਦੀ ਜ਼ਿੰਦਗੀ ਪਾਵੇ।"
17. ਪਰਮੇਸ਼ੁਰ ਨੇ ਪੁੱਤਰ ਨੂੰ ਦੁਨੀਆਂ ਵਿਚ ਇਸ ਲਈ ਨਹੀਂ ਭੇਜਿਆ ਜੋ ਉਹ ਦੁਨੀਆਂ ਨੂੰ ਦੋਸ਼ੀ ਠਹਿਰਾਵੇ, ਪਰ ਇਸ ਲਈ ਜੋ ਦੁਨੀਆਂ ਉਹਦੇ ਰਾਹੀਂ ਬਚਾਈ ਜਾਵੇ।
18. ਜਿਹੜਾ ਉਸ ਉਤੇ ਨਿਹਚਾ ਕਰਦਾ ਹੈ ਉਹ ਦੋਸ਼ੀ ਨਹੀਂ ਠਹਿਰਦਾ, ਪਰ ਜਿਹੜਾ ਨਿਹਚਾ ਨਹੀਂ ਕਰਦਾ ਉਹ ਦੋਸ਼ੀ ਠਹਿਰ ਚੁੱਕਿਆ ਹੈ, ਕਿਉਂਕਿ ਉਸ ਨੇ ਪਰਮੇਸ਼ੁਰ ਦੇ ਇਕਲੌਤੇ ਪੁੱਤਰ ਦੇ ਨਾਮ ਉਤੇ ਨਿਹਚਾ ਨਹੀਂ ਕੀਤੀ।
19. ਅਤੇ ਦੋਸ਼ੀ ਠਹਿਰਨ ਦਾ ਇਹ ਕਾਰਨ ਹੈ ਕਿ ਚਾਨਣ ਦੁਨੀਆਂ ਵਿਚ ਆਇਆ,

ਅਤੇ ਮਨੁੱਖਾਂ ਨੇ ਚਾਨਣ ਨੂੰ ਨਹੀਂ, ਪਰ ਹਨ੍ਹੇਰੇ ਨੂੰ ਪਿਆਰ ਕੀਤਾ, ਇਸ ਲਈ ਜੋ ਉਨ੍ਹਾਂ ਦੇ ਕੰਮ ਭੈੜੇ ਸਨ।

20. ਹਰੇਕ ਜੋ ਭੈੜੇ ਕੰਮ ਕਰਦਾ ਹੈ, ਸੋ ਚਾਨਣ ਨਾਲ ਵੈਰ ਰੱਖਦਾ ਹੈ, ਅਤੇ ਚਾਨਣ ਕੋਲ ਨਹੀਂ ਆਉਂਦਾ, ਤਾਂ ਜੋ ਕਿਤੇ ਐਉਂ ਨਾ ਹੋਵੇ ਜੋ ਉਹ ਦੇ ਕੰਮ ਜ਼ਾਹਿਰ ਹੋ ਜਾਣ।

21. ਪਰ ਜਿਹੜਾ ਸੱਚ ਕਰਦਾ ਹੈ, ਉਹ ਚਾਨਣ ਕੋਲ ਆਉਂਦਾ ਹੈ, ਇਸ ਲਈ ਜੋ ਉਹ ਦੇ ਕੰਮ ਜ਼ਾਹਿਰ ਹੋਣ, ਜੋ ਉਹ ਪਰਮੇਸ਼ੁਰ ਵਿਚ ਕੀਤੇ ਹੋਏ ਹਨ।

22. ਇਹ ਦੇ ਪਿੱਛੋਂ ਯਿਸੂ ਅਤੇ ਉਹ ਦੇ ਚੇਲੇ ਯਹੂਦਿਯਾ ਦੇ ਦੇਸ ਵਿਚ ਆਏ ਅਤੇ ਉਹ ਉਥੇ ਉਨ੍ਹਾਂ ਦੇ ਨਾਲ ਠਹਿਰਿਆ ਅਤੇ ਬਪਤਿਸਮਾ ਦਿੰਦਾ ਰਿਹਾ।

23. ਅਤੇ ਯੂਹੰਨਾ ਵੀ ਸਲੀਮ ਦੇ ਨੇੜੇ ਐਨੋਨ ਵਿਚ ਬਪਤਿਸਮਾ ਦਿੰਦਾ ਸੀ, ਕਿਉਂਕਿ ਉਥੇ ਪਾਣੀ ਬਹੁਤ ਸੀ ਅਤੇ ਲੋਕ ਆਉਂਦੇ ਅਤੇ ਬਪਤਿਸਮਾ ਲੈਂਦੇ ਸਨ।

24. ਕਿਉਂ ਜੋ ਯੂਹੰਨਾ ਅਜੇ ਕੈਦ ਵਿਚ ਨਹੀਂ ਸੁੱਟਿਆ ਗਿਆ ਸੀ।

25. ਤਦ ਯੂਹੰਨਾ ਦੇ ਚੇਲਿਆਂ ਦਾ ਕਿਸੇ ਯਹੂਦੀ ਨਾਲ ਸ਼ੁੱਧ ਅਸ਼ੁੱਧ ਹੋਣ ਦੇ ਬਾਰੇ ਝਗੜਾ ਹੋਇਆ।

26. ਅਤੇ ਉਨ੍ਹਾਂ ਨੇ ਯੂਹੰਨਾ ਕੋਲ ਆਣ ਕੇ ਉਹ ਨੂੰ ਕਿਹਾ, "ਹੇ ਰੱਬੀ, (ਜਾਣੀ "ਮਹਾਂ ਗਿਆਨੀ ਜੀ) ਜਿਹੜਾ ਯਰਦਨ ਦੇ ਪਾਰ ਤੇਰੇ ਨਾਲ ਸੀ ਜਿਹ ਦੇ ਉਤੇ ਤੁਸੀਂ ਗਵਾਹੀ ਦਿੱਤੀ, ਸੋ ਦੇਖ ਉਹ ਬਪਤਿਸਮਾ ਦਿੰਦਾ ਹੈ, ਅਤੇ ਸਭ ਲੋਕ ਉਹ ਦੇ ਕੋਲ ਆਉਂਦੇ ਹਨ।"

27. ਯੂਹੰਨਾ ਨੇ ਜਵਾਬ ਦਿੱਤਾ, "ਕਿ ਮਨੁੱਖ ਜੇ ਉਹ ਨੂੰ ਸਵਰਗੋਂ ਦਿੱਤਾ ਨਾ ਜਾਵੇ ਤਾਂ ਕੁਝ ਨਹੀਂ ਪਾ ਸਕਦਾ"।

28. ਤੁਸੀਂ ਆਪ ਮੇਰੇ ਲਈ ਗਵਾਹੀ ਦਿੰਦੇ ਹੋ ਜੋ ਮੈਂ ਆਖਿਆ, ਕਿ ਮੈਂ ਮਸੀਹ ਨਹੀਂ ਹਾਂ, ਪਰ ਉਹ ਦੇ ਅੱਗੇ ਭੇਜਿਆ ਹੋਇਆ ਹਾਂ।

29. ਜਿਹ ਦੀ ਦੁਲਹਨ ਹੈ ਉਹੋ ਦੁਲਹਾ ਹੁੰਦਾ ਹੈ, ਪਰ ਦੁਲਹੇ ਦਾ ਦੋਸਤ ਜੋ ਖੜ੍ਹਾ ਹੋ ਕੇ ਉਹ ਦੀ ਸੁਣਦਾ ਹੈ, ਦੁਲਹੇ ਦੀ ਅਵਾਜ਼ ਨਾਲ ਬਹੁਤ ਖੁਸ਼ ਹੁੰਦਾ ਹੈ, ਸੋ ਮੇਰੀ ਇਹ ਖੁਸ਼ੀ ਪੂਰੀ ਹੋਈ ਹੈ।

30. ਉਹ ਜ਼ਰੂਰ ਵਧੇਗਾ, ਅਤੇ ਮੈਂ ਜ਼ਰੂਰ ਘਟਾਂਗਾ।

31. ਜਿਹੜਾ ਉਪਰੋਂ ਆਉਂਦਾ ਹੈ ਉਹ ਸਾਰਿਆਂ ਤੋਂ ਉਪਰ ਹੈ। ਜਿਹੜਾ ਧਰਤੀ ਦਾ ਹੁੰਦਾ ਹੈ ਉਹ ਧਰਤੀ ਹੀ ਦਾ ਹੈ ਅਤੇ ਧਰਤੀ ਦੀ ਬੋਲਦਾ ਹੈ। ਜਿਹੜਾ ਸਵਰਗੋਂ ਆਉਂਦਾ ਹੈ ਉਹ ਸਾਰਿਆਂ ਤੋਂ ਉਪਰ ਹੈ।

32. ਜੋ ਕੁਝ ਉਹ ਨੇ ਦੇਖਿਆ ਅਤੇ ਸੁਣਿਆਂ ਹੈ, ਉਹ ਉਸ ਦੀ ਗਵਾਹੀ ਦਿੰਦਾ ਹੈ ਅਤੇ ਉਹ ਦੀ ਗਵਾਹੀ ਕੋਈ ਨਹੀਂ ਮੰਨਦਾ।

33. ਜਿਸ ਨੇ ਉਹ ਦੀ ਗਵਾਹੀ ਮੰਨ ਲਈ ਉਸ ਨੇ ਮੋਹਰ ਕੀਤੀ ਹੈ ਜੋ ਪਰਮੇਸ਼ੁਰ

ਸੱਚ ਹੈ।
34. ਕਿਉਂ ਜੋ ਜਿਹਨੂੰ ਪਰਮੇਸ਼ੁਰ ਨੇ ਭੇਜਿਆ ਹੈ, ਸੋ ਪਰਮੇਸ਼ੁਰ ਦੀਆਂ ਗੱਲਾਂ ਬੋਲਦਾ ਹੈ, ਇਸ ਲਈ ਜੋ ਪਰਮੇਸ਼ੁਰ ਉਹਨੂੰ ਆਤਮਾ ਮਿਣ ਕੇ ਨਹੀਂ ਦਿੰਦਾ।
35. ਪਿਤਾ ਪੁੱਤਰ ਨਾਲ ਪਿਆਰ ਕਰਦਾ ਹੈ, ਅਤੇ ਸੱਭੋ ਕੁਝ ਉਹ ਦੇ ਹੱਥ ਸੌਂਪ ਦਿੱਤਾ ਹੈ।
36. ਜਿਹੜਾ ਪੁੱਤਰ ਉਤੇ ਨਿਹਚਾ ਕਰਦਾ ਹੈ ਸਦੀਪਕ ਜੀਉਣ ਉਸ ਦਾ ਹੈ, ਪਰ ਜੋ ਪੁੱਤਰ ਨੂੰ ਨਹੀਂ ਮੰਨਦਾ ਸੋ ਜ਼ਿੰਦਗੀ ਨਾ ਦੇਖੇਗਾ, ਪਰ ਪਰਮੇਸ਼ੁਰ ਦਾ ਕਰੋਧ ਉਸ ਉਤੇ ਰਹਿੰਦਾ ਹੈ।

## 4. ਸਾਮਰੀ ਔਰਤ ਦਾ ਜੀਵਨ ਬਦਲਨਾ

1. ਜਦੋਂ ਪ੍ਰਭੂ ਨੇ ਜਾਣਿਆਂ ਜੋ ਫਰੀਸੀਆਂ ਨੇ ਇਹ ਸੁਣਿਆਂ ਹੈ ਕਿ ਯਿਸੂ ਯੂਹੰਨਾ ਨਾਲੋਂ ਬਹੁਤੇ ਚੇਲੇ ਬਣਾਉਂਦਾ, ਅਤੇ ਉਨ੍ਹਾਂ ਨੂੰ ਬਪਤਿਸਮਾ ਦਿੰਦਾ ਹੈ।
2. ਭਾਵੇਂ ਯਿਸੂ ਆਪ ਤਾਂ ਨਹੀਂ ਪਰ ਉਸ ਦੇ ਚੇਲੇ ਬਪਤਿਸਮਾ ਦਿੰਦੇ ਸਨ।
3. ਤਦੋਂ ਉਹ ਯਹੂਦਿਯਾ ਨੂੰ ਛੱਡ ਕੇ ਫਿਰ ਗਲੀਲ ਵਿਚ ਗਿਆ।
4. ਅਤੇ ਉਸ ਨੂੰ ਸਾਮਰਿਯਾ ਦੇ ਵਿੱਚੋਂ ਦੀ ਲੰਘਣਾ ਪਿਆ।
5. ਉਹ ਸੁਖਾਰ ਨਾਮੇ ਸਾਮਰਿਯਾ ਦੇ ਇਕ ਨਗਰ ਦੇ ਕੋਲ ਆਇਆ, ਜੋ ਉਸ ਜ਼ਮੀਨ ਦੇ ਨੇੜੇ ਸੀ, ਜਿਹੜੀ ਯਾਕੂਬ ਨੇ ਆਪਣੇ ਪੁੱਤਰ ਯੂਸਫ ਨੂੰ ਦਿੱਤੀ ਸੀ।
6. ਉਥੇ ਯਾਕੂਬ ਦਾ ਖੂਹ ਸੀ, ਸੋ ਯਿਸੂ ਸਫਰ ਤੋਂ ਥੱਕ ਕੇ ਉਸ ਖੂਹ ਉਤੇ ਬੈਠ ਗਿਆ। ਉਸ ਸਮੇਂ ਦੁਪਹਿਰ ਕੁ ਦਾ ਵੇਲਾ ਸੀ।
7. ਤਦ ਸਾਮਰਿਯਾ ਦੀ ਇਕ ਔਰਤ ਪਾਣੀ ਭਰਨ ਲਈ ਆਈ। ਯਿਸੂ ਨੇ ਉਹ ਨੂੰ ਆਖਿਆ, "ਮੈਨੂੰ ਪਾਣੀ ਪਿਲਾ"।
8. (ਕਿਉਂ ਜੋ ਉਸ ਦੇ ਚੇਲੇ ਖਾਣ ਲਈ ਕੁਝ ਮੁੱਲ ਲਿਆਉਣ ਨੂੰ ਨਗਰ ਵਿਚ ਗਏ ਹੋਏ ਸਨ)
9. ਤਦ ਉਸ ਸਾਮਰੀ ਔਰਤ ਨੇ ਉਹ ਨੂੰ ਆਖਿਆ, "ਤੂ ਯਹੂਦੀ ਹੋ ਕੇ ਮੇਰੇ ਕੋਲੋਂ ਜੋ ਸਾਮਰੀ ਔਰਤ ਹਾਂ ਪੀਣ ਨੂੰ ਕਿਵੇਂ ਮੰਗਦਾ ਹੈਂ?" ਕਿਉਂ ਜੋ ਯਹੂਦੀ ਸਾਮਰੀਆਂ ਨਾਲ ਨਹੀਂ ਵਰਤਦੇ।
10. ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਜੇ ਤੂ ਪਰਮੇਸ਼ੁਰ ਦੀ ਬਖਸ਼ਿਸ਼ (Gift) ਨੂੰ ਜਾਣਦੀ ਅਤੇ ਇਹ ਕਿ ਉਹ ਕੌਣ ਹੈ ਜੋ ਤੈਨੂੰ ਆਖਦਾ ਹੈ ਜੋ ਮੈਨੂੰ ਪਾਣੀ ਪਿਲਾ, ਤਦ ਤੂ ਉਸ ਕੋਲੋਂ ਮੰਗਦੀ, ਅਤੇ ਉਹ ਤੈਨੂੰ ਅੰਮ੍ਰਿਤ ਜਲ (Living water) ਦਿੰਦਾ।"

11. ਔਰਤ ਨੇ ਉਸ ਨੂੰ ਆਖਿਆ, "ਮਹਾਂ-ਰਾਜ ਤੇਰੇ ਕੋਲ ਪਾਣੀ ਕੱਢਣ ਲਈ ਕੁਝ ਭੀ ਨਹੀਂ ਹੈ, ਅਤੇ ਨਾਲੇ ਖੂਹ ਭੀ ਡੂੰਘਾ ਹੈ, ਫਿਰ ਅੰਮ੍ਰਿਤ ਜਲ (Living Water) ਤੈਨੂੰ ਕਿੱਥੋਂ ਮਿਲਿਆ ਹੈ?"

12. ਕੀ ਤੂ ਸਾਡੇ ਪਿਤਾ ਯਾਕੂਬ ਤੋਂ ਵੱਡਾ ਹੈਂ, ਜਿਹ ਨੇ ਸਾਨੂੰ ਇਹ ਖੂਹ ਦਿੱਤਾ ਅਤੇ ਉਹ ਨੇ ਆਪ, ਨਾਲੇ ਉਹ ਦੇ ਬੱਚਿਆਂ ਅਤੇ ਉਹ ਦੇ ਪਸ਼ੂਆਂ ਨੇ ਇਸ ਵਿੱਚੋਂ ਪੀਤਾ?"

13. ਯਿਸੂ ਨੇ ਉਹ ਨੂੰ ਜਵਾਬ ਦਿੱਤਾ ਕਿ, "ਹਰੇਕ ਜੋ ਇਹ ਪਾਣੀ ਪੀਂਦਾ ਹੈ, ਸੋ ਫਿਰ ਤਿਹਾਇਆ ਹੋਵੇਗਾ।"

14. ਪਰ ਜੋ ਕੋਈ ਮੇਰਾ ਦਿੱਤਾ ਹੋਇਆ ਪਾਣੀ ਪੀਵੇਗਾ, ਸੋ ਹਮੇਸ਼ਾ ਤੀਕੁਰ ਕਦੇ ਤਿਹਾਇਆ ਨਾ ਹੋਵੇਗਾ, ਪਰ ਉਹ ਪਾਣੀ ਜੋ ਮੈਂ ਉਹ ਨੂੰ ਦਿਆਂਗਾ, ਉਹ ਦੇ ਅੰਦਰ ਪਾਣੀ ਦਾ ਇਕ ਸੋਮਾਂ ਬਣ ਜਾਵੇਗਾ, ਜੋ ਹਮੇਸ਼ਾ ਦੇ ਜੀਵਨ ਤੀਕਰ ਉਛਲਦਾ ਰਹੇਗਾ।

15. ਔਰਤ ਨੇ ਉਸ ਨੂੰ ਆਖਿਆ, "ਮਹਾਂ-ਰਾਜ ਇਹ ਪਾਣੀ ਮੈਨੂੰ ਦਿਓ ਜੋ ਮੈਂ ਤਿਹਾਈ ਨਾ ਹੋਵਾਂ, ਨਾ ਐਥੇ ਤਾਈਂ ਭਰਨ ਨੂੰ ਆਇਆ ਕਰਾਂ।"

16. ਯਿਸੂ ਨੇ ਉਹ ਨੂੰ ਕਿਹਾ, "ਜਾਹ ਆਪਣੇ ਪਤੀ ਨੂੰ ਐਥੇ ਸੱਦ ਲਿਆ।"

17. ਔਰਤ ਨੇ ਉਸ ਨੂੰ ਜਵਾਬ ਦਿੱਤਾ ਕਿ, "ਮੇਰਾ ਪਤੀ ਹੈ ਨਹੀਂ।" ਯਿਸੂ ਨੇ ਉਹ ਨੂੰ ਆਖਿਆ, "ਤੂ ਠੀਕ ਆਖਿਆ ਜੋ ਮੇਰਾ ਪਤੀ ਹੈ ਨਹੀਂ।"

18. ਕਿਉਂਕਿ ਤੂ ਪੰਜ ਪਤੀ ਕਰ ਚੁੱਕੀ ਹੈਂ, ਅਤੇ ਜਿਹੜਾ ਹੁਣ ਤੇਰੇ ਕੋਲ ਹੈ ਸੋ ਤੇਰਾ ਪਤੀ ਨਹੀ ਹੈ, ਤੂ ਇਹ ਸਚ ਆਖਿਆ ਹੈ।

19. ਔਰਤ ਨੇ ਉਸ ਨੂੰ ਕਿਹਾ, "ਮਹਾਂ-ਰਾਜ, ਮੈਨੂੰ ਲਗਦਾ ਹੈ ਜੋ ਤੁਸੀਂ ਨਬੀ ਹੋ।"

20. ਸਾਡੇ ਪਿਉ ਦਾਦਿਆਂ ਨੇ ਇਸ ਪਰਬਤ ਉਤੇ ਬੰਦਗੀ ਕੀਤੀ, ਅਤੇ ਤੁਸੀਂ ਲੋਕ ਕਹਿੰਦੇ ਹੋ ਜੋ ਉਹ ਜਗਾਹ ਯਰੂਸ਼ਲਮ ਵਿਚ ਹੈ, ਜਿੱਥੇ ਬੰਦਗੀ ਕਰਨੀ ਚਾਹੀਦੀ ਹੈ।

21. ਯਿਸੂ ਨੇ ਉਹ ਨੂੰ ਆਖਿਆ, "ਹੇ ਬੀਬੀ, ਤੂ ਮੇਰਾ ਵਿਸ਼ਵਾਸ ਕਰ ਕਿ ਉਹ ਸਮਾਂ ਆਉਂਦਾ ਹੈ, ਜਦ ਤੁਸੀਂ ਨਾ ਤਾਂ ਇਸ ਪਰਬਤ ਉਤੇ ਅਤੇ ਨਾ ਯਰੂਸ਼ਲਮ ਵਿਚ ਪਿਤਾ ਦੀ ਬੰਦਗੀ ਕਰੋਗੇ।"

22. ਤੁਸੀਂ ਜਿਹਨੂੰ ਨਹੀਂ ਜਾਣਦੇ ਉਹ ਦੀ ਬੰਦਗੀ ਕਰਦੇ ਹੋ। ਅਸੀਂ ਉਹਦੀ ਬੰਦਗੀ ਕਰਦੇ ਹਾਂ ਜਿਹਨੂੰ ਜਾਣਦੇ ਹਾਂ, ਇਸ ਲਈ ਜੋ ਮੁਕਤੀ (Salvation) ਯਹੂਦੀਆਂ ਤੋਂ ਹੈ।

23. ਪਰ ਉਹ ਸਮਾਂ ਆਉਂਦਾ ਹੈ, ਸਗੋਂ ਹੁਣੇ ਹੈ, ਜਦੋਂ ਸੱਚੇ ਭਗਤ ਆਤਮਾ ਅਤੇ ਸਚਿਆਈ ਨਾਲ ਬੰਦਗੀ ਕਰਨਗੇ, ਕਿਉਂਕਿ ਪਿਤਾ ਏਹੋ ਜੇਹੇ ਭਗਤਾਂ ਨੂੰ ਚਾਹੁੰਦਾ ਹੈ।

24. ਪਰਮੇਸ਼ੁਰ ਆਤਮਾ ਹੈ, ਅਤੇ ਜੋ ਉਹ ਦੀ ਬੰਦਗੀ ਕਰਦੇ ਹਨ, ਉਨ੍ਹਾਂ ਨੂੰ ਚਾਹੀਦਾ ਹੈ ਜੋ ਉਹ ਆਤਮਾ ਅਤੇ ਸਚਿਆਈ ਨਾਲ ਬੰਦਗੀ ਕਰਨ।
25. ਔਰਤ ਨੇ ਉਸ ਨੂੰ ਕਿਹਾ, "ਮੈਂ ਜਾਣਦੀ ਹਾਂ ਜੋ ਮਸੀਹ ਆਉਂਦਾ ਹੈ ਜਿਹਨੂੰ ਖ੍ਰਿਸਟੁਸ (Christ or Masih) ਕਹਿੰਦੇ ਹਨ, ਜਦ ਉਹ ਆਵੇਗਾ ਤਾਂ ਸਾਨੂੰ ਸੱਭੋ ਕੁਝ ਦੱਸੇਗਾ।"
26. ਯਿਸੂ ਨੇ ਉਹਨੂੰ ਆਖਿਆ, "ਮੈਂ ਜੋ ਤੇਰੇ ਨਾਲ ਬੋਲਦਾ ਹਾਂ, ਸੋ ਉਹੋ ਹੀ ਹਾਂ।"
27. ਐਨੇ ਨੂੰ ਉਹਦੇ ਚੇਲੇ ਆ ਗਏ, ਅਤੇ ਹੈਰਾਨ ਹੋਏ ਜੋ ਉਹ ਔਰਤ ਨਾਲ ਗੱਲਾਂ ਕਰਦਾ ਹੈ, ਤਾਂ ਵੀ ਕਿਸੇ ਨਾ ਪੁੱਛਿਆ ਜੋ ਤੂ ਕੀ ਮੰਗਦਾ ਹੈਂ ਯਾ ਇਸ ਨਾਲ ਕਿਉਂ ਗੱਲਾਂ ਕਰਦਾ ਹੈਂ?।
28. ਤਦ ਔਰਤ ਆਪਣਾ ਘੜਾ ਛੱਡ ਕੇ ਨਗਰ ਵਿਚ ਗਈ ਅਤੇ ਲੋਕਾਂ ਨੂੰ ਕਹਿਣ ਲੱਗੀ।
29. "ਚੱਲੋ, ਇਕ ਮਨੁੱਖ ਨੂੰ ਦੇਖੋ, ਜਿਸ ਨੇ ਜੋ ਕੁਝ ਮੈਂ ਕੀਤਾ ਸੀ ਸੱਭੋ ਕੁਝ ਮੈਨੂੰ ਦੱਸ ਦਿੱਤਾ, ਇਹ ਕਿਤੇ ਮਸੀਹ ਤਾਂ ਨਹੀਂ?"
30. ਤਾਂ ਉਹ ਨਗਰੋਂ ਨਿੱਕਲ ਕੇ, ਉਸ ਕੋਲ ਆਉਂਣ ਲੱਗੇ।
31. ਐਨੇ ਨੂੰ ਚੇਲਿਆਂ ਨੇ ਇਹ ਕਹਿ ਕੇ ਉਸ ਦੇ ਅੱਗੇ ਅਰਜ਼ ਕੀਤੀ ਕਿ ਗੁਰੂ ਜੀ, (Master) ਖਾਹ ਲਓ।
32. ਪਰ ਉਸ ਨੇ ਉਨ੍ਹਾਂ ਨੂੰ ਆਖਿਆ, "ਖਾਣ ਲਈ ਮੇਰੇ ਕੋਲ ਭੋਜਨ ਹੈ ਜਿਹਨੂੰ ਤੁਸੀਂ ਨਹੀਂ ਜਾਣਦੇ।"
33. ਇਸ ਕਾਰਨ ਚੇਲੇ ਆਪਸ ਵਿਚ ਕਹਿਣ ਲੱਗੇ, "ਕੀ ਕੋਈ ਇਸ ਦੇ ਖਾਣ ਲਈ ਕੁਝ ਲਿਆਇਆ ਹੈ?"
34. ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੇਰਾ ਭੋਜਨ ਇਹੋ ਹੈ ਜੋ ਆਪਣੇ ਭੇਜਣ ਵਾਲੇ ਦੀ ਮਰਜ਼ੀ ਉਤੇ ਚੱਲਾਂ ਅਤੇ ਉਹ ਦਾ ਕੰਮ ਪੂਰਾ ਕਰਾਂ।"
35. ਕੀ ਤੁਸੀਂ ਨਹੀਂ ਕਹਿੰਦੇ ਕਿ ਅਜੇ ਚਾਰ ਮਹੀਨੇ ਹਨ ਤਦ ਵਾਢੀ ਹੋਵੇਗੀ? ਦੇਖੋ ਮੈਂ ਤੁਹਾਨੂੰ ਆਖਦਾ ਹਾਂ ਜੋ ਆਪਣੀਆਂ ਅੱਖਾਂ ਚੁੱਕੋ ਅਤੇ ਫਸਲਾਂ ਨੂੰ ਦੇਖੋ, ਜੋ ਉਹ ਵਾਢੀ ਦੇ ਲਈ ਪੱਕ ਕੇ ਪੀਲੀਆਂ ਹੋ ਗਈਆਂ ਹਨ।
36. ਜਿਹੜਾ ਵੱਢਦਾ ਹੈ ਉਹ ਮਜ਼ਦੂਰੀ ਲੈਂਦਾ ਹੈ, ਅਤੇ ਹਮੇਸ਼ਾ ਦੀ ਜ਼ਿੰਦਗੀ ਲਈ ਫਲ ਇਕੱਠਾ ਕਰਦਾ ਹੈ, ਤਾਂ ਜੋ ਬੀਜਣ ਵਾਲਾ ਅਤੇ ਵੱਢਣ ਵਾਲਾ ਦੋਵੇਂ ਖੁਸ਼ ਹੋਣ।
37. ਅਤੇ ਇੱਥੇ ਇਹ ਕਹਾਉਤ ਸੱਚੀ ਹੈ ਕਿ "ਬੀਜੇ ਕੋਈ ਅਤੇ ਵੱਢੇ ਕੋਈ।"
38. ਜਿਹਦੇ ਵਿਚ ਤੁਸੀਂ ਮਿਹਨਤ ਨਹੀਂ ਕੀਤੀ ਉਹ ਦੇ ਵੱਢਣ ਲਈ ਮੈਂ ਤੁਹਾਨੂੰ ਭੇਜਿਆ। ਹੋਰਨਾਂ ਨੇ ਮਿਹਨਤ ਕੀਤੀ, ਅਤੇ ਤੁਸੀਂ ਉਨ੍ਹਾਂ ਦੀ ਮਿਹਨਤ ਵਿਚ ਸਾਂਝੀ ਹੋਏ।

39. ਉਸ ਨਗਰ ਦੇ ਸਾਮਰੀਆਂ ਵਿੱਚੋਂ ਬਹੁਤਿਆਂ ਨੇ ਉਸ ਔਰਤ ਦੇ ਕਹਿਣ ਕਰਕੇ, ਉਸ ਉਤੇ ਨਿਹਚਾ ਕੀਤੀ ਕਿ ਉਹ ਨੇ ਗਵਾਹੀ ਦਿੱਤੀ ਸੀ, "ਕਿ ਜੋ ਕੁਝ ਮੈਂ ਕੀਤਾ ਹੈ ਉਸ ਨੇ ਮੈਨੂੰ ਦੱਸ ਦਿੱਤਾ।"
40. ਸੋ ਜਦੋਂ ਉਹ ਸਾਮਰੀ ਯਿਸੂ ਦੇ ਕੋਲ ਆਏ, ਤਾਂ ਉਸ ਦੇ ਅੱਗੇ ਅਰਜ਼ ਕੀਤੀ, ਜੋ ਸਾਡੇ ਕੋਲ ਹੀ ਰਹੋ, ਅਤੇ ਉਹ ਦੋ ਦਿਨ ਉਥੇ ਰਿਹਾ।
41. ਅਤੇ ਉਸ ਦੇ ਬਚਨ ਦੇ ਕਾਰਨ ਹੋਰ ਬਹੁਤਿਆਂ ਨੇ ਨਿਹਚਾ ਕੀਤੀ ।
42. ਅਤੇ ਉਸ ਔਰਤ ਨੂੰ ਕਿਹਾ, "ਹੁਣ ਜੋ ਅਸੀਂ ਨਿਹਚਾ ਕਰਦੇ ਹਾਂ ਸੋ ਤੇਰੇ ਕਹਿਣ ਕਰਕੇ ਨਹੀਂ, ਕਿਉਂਕਿ ਅਸੀਂ ਆਪ ਸੁਣਿਆਂ ਹੈ ਅਤੇ ਜਾਣਦੇ ਹਾਂ ਜੋ ਇਹ ਠੀਕ ਮਸੀਹ, ਦੁਨੀਆਂ ਦਾ ਤਾਰਨਹਾਰਾ (Saviour) ਹੈ।"
43. ਇਨ੍ਹਾਂ ਦੋਹਾਂ ਦਿਨਾਂ ਦੇ ਪਿੱਛੋਂ ਉਹ ਉਥੋਂ ਗਲੀਲ ਨੂੰ ਚਲਿਆ ਗਿਆ।
44. ਕਿਉਂਕਿ ਯਿਸੂ ਨੇ ਆਪ ਹੀ ਗਵਾਹੀ ਦਿੱਤੀ ਸੀ, ਜੋ ਨਬੀ ਦਾ ਆਪਣੇ ਦੇਸ ਵਿਚ ਆਦਰ ਨਹੀਂ ਹੁੰਦਾ।
45. ਸੋ ਜਦ ਉਹ ਗਲੀਲ ਵਿਚ ਆਇਆ, ਤਾਂ ਗਲੀਲੀਆਂ ਨੇ ਉਸ ਨੂੰ ਕਬੂਲ ਕੀਤਾ, ਕਿਉਂਕਿ ਸਭ ਕੁਝ ਜੋ ਉਸ ਨੇ ਯਰੂਸ਼ਲਮ ਵਿਚ ਤਿਉਹਾਰ ਦੇ ਵੇਲੇ ਕੀਤਾ ਉਨ੍ਹਾਂ ਨੇ ਦੇਖਿਆ ਸੀ, ਇਸ ਲਈ ਜੋ ਉਹ ਵੀ ਉਸ ਤਿਉਹਾਰ ਉਤੇ ਗਏ ਸਨ।
46. ਸੋ ਉਹ ਗਲੀਲ ਦੇ ਕਾਨਾ ਵਿਚ ਫਿਰ ਆਇਆ, ਜਿੱਥੇ ਉਸ ਨੇ ਪਾਣੀ ਦੀ ਮੈਅ ਬਣਾਈ ਸੀ, ਅਤੇ ਇਕ ਵੱਡਾ ਆਦਰ ਯੋਗ ਅਫਸਰ (Nobleman) ਸੀ ਜਿਹਦਾ ਪੁੱਤਰ ਕਫਰਨਾਹੂਮ ਵਿਚ ਬੀਮਾਰ ਸੀ।
47. ਜਦੋਂ ਉਸ ਨੇ ਸੁਣਿਆਂ ਜੋ ਯਿਸੂ ਯਹੂਦਿਯਾ ਤੋਂ ਗਲੀਲ ਵਿਚ ਆਇਆ ਹੈ, ਤਾਂ ਉਸ ਦੇ ਕੋਲ ਜਾ ਕੇ ਮਿੰਨਤ ਕੀਤੀ ਜੋ ਆਣ ਕੇ ਮੇਰੇ ਪੁੱਤਰ ਨੂੰ ਚੰਗਾ ਕਰੋ, ਕਿਉਂਕਿ ਉਹ ਮਰਨ ਹੀ ਵਾਲਾ ਸੀ।
48. ਤਦ ਯਿਸੂ ਨੇ ਉਹਨੂੰ ਕਿਹਾ, "ਜੇ ਤੁਸੀਂ ਨਿਸ਼ਾਨ ਅਤੇ ਅਚਰਜ (Signs and Wonders) ਕੰਮ ਨਾ ਦੇਖੋ, ਤਾਂ ਨਿਹਚਾ ਨਹੀਂ ਕਰੋਗੇ।"
49. ਉਸ ਵੱਡੇ ਅਫਸਰ ਨੇ ਉਸਨੂੰ ਆਖਿਆ, "ਪ੍ਰਭੂ ਜੀ, ਤੁਸੀ ਮੇਰੇ ਬੱਚੇ ਦੇ ਮਰਨ ਤੋਂ ਪਹਿਲਾਂ ਹੀ ਚੱਲੋ।"
50. ਯਿਸੂ ਨੇ ਉਹ ਨੂੰ ਕਿਹਾ, "ਜਾਹ, ਤੇਰਾ ਪੁੱਤਰ ਜੀਉਂਦਾ ਹੈ।" ਉਸ ਮਨੁੱਖ ਨੇ ਉਸ ਬਚਨ ਦੀ ਜਿਹੜਾ ਯਿਸੂ ਨੇ ਕਿਹਾ ਸੀ, ਨਿਹਚਾ ਕੀਤੀ ਅਤੇ ਚਲਿਆ ਗਿਆ।
51. ਅਤੇ ਉਹ ਅਜੇ ਚਲਿਆ ਹੀ ਜਾਂਦਾ ਸੀ, ਜੋ ਉਹ ਦੇ ਨੌਕਰ ਉਹ ਨੂੰ ਆ ਮਿਲੇ ਅਤੇ ਕਿਹਾ, "ਤੇਰਾ ਪੁੱਤਰ ਜੀਉਂਦਾ ਹੈ।"
52. ਸੋ ਉਹ ਨੇ ਉਨ੍ਹਾਂ ਤੋਂ ਪੁੱਛਿਆ ਜੋ ਉਹ ਕਿਹੜਾ ਵੇਲਾ ਸੀ, ਜਦੋਂ ਉਹ ਠੀਕ

ਹੋਣ ਲੱਗਾ, ਸੋ ਉਨ੍ਹਾਂ ਉਹ ਨੂੰ ਆਖਿਆ, "ਕੱਲ੍ਹ ਦੁਪਹਿਰ ਦੇ ਇਕ ਵਜੇ ਤੋਂ ਉਹ ਦਾ ਬੁਖ਼ਾਰ ਲਹਿ ਗਿਆ।"

53. ਤਦ ਪਿਉ ਨੇ ਜਾਣਿਆਂ ਕਿ ਇਹ ਉਹੋ ਘੜੀ ਹੈ, ਜਿਹ ਦੇ ਵਿਚ ਯਿਸੂ ਨੇ ਮੈਨੂੰ ਕਿਹਾ ਸੀ, "ਤੇਰਾ ਪੁੱਤਰ ਜੀਉਂਦਾ ਹੈ," ਅਤੇ ਉਹ ਨੇ ਆਪ ਅਤੇ ਉਹਦੇ ਸਾਰੇ ਪਰੀਵਾਰ ਨੇ ਨਿਹਚਾ ਕੀਤੀ।

56. ਇਹ ਦੂਸਰੀ ਕਰਾਮਾਤ ਸੀ, ਜਿਹੜੀ ਯਿਸੂ ਨੇ ਯਹੂਦਿਯਾ ਤੋਂ ਗਲੀਲ ਵਿਚ ਆਣ ਕੇ ਕੀਤੀ।

## 5. ਅਠੱਤੀ ਸਾਲਾਂ ਦੇ ਰੋਗੀ ਨੂੰ ਚੰਗਾ ਕਰਨਾ

1. ਇਹ ਦੇ ਪਿੱਛੋਂ ਯਹੂਦੀਆਂ ਦਾ ਇਕ ਤਿਉਹਾਰ ਸੀ, ਅਤੇ ਯਿਸੂ ਯਰੂਸ਼ਲਮ ਨੂੰ ਗਿਆ।
2. ਯਰੂਸ਼ਲਮ ਵਿਚ ਭੇਡਾਂ ਵਾਲੇ ਦਰਵਾਜੇ ਕੋਲ ਇਕ ਤਲਾਅ ਹੈ, ਜੋ ਇਬਰਾਨੀ ਬੋਲੀ ਵਿਚ ਬੇਥਜ਼ਥਾ ਕਰਕੇ ਸਦਾਉਂਦਾ ਹੈ, ਜਿਹਦੇ ਪੰਜ ਦਲਾਨ ਹਨ।
3. ਉਨ੍ਹਾਂ ਵਿਚ ਰੋਗੀ, ਅੰਨ੍ਹੇ, ਲੰਗੜੇ, ਅਤੇ ਲੂਲੇ ਬਹੁਤ ਸਾਰੇ ਪਏ ਪਾਣੀ ਦੇ ਹਿਲਾਏ ਜਾਣ ਦੀ ਇੰਤਜ਼ਾਰ ਕਰਦੇ ਸਨ।
4. ਕਿਉਂ ਜੋ ਕਿਸੇ ਕਿਸੇ ਸਮੇਂ ਫਰਿਸ਼ਤਾ ਤਲਾਅ ਦੇ ਪਾਣੀ ਨੂੰ ਜਾ ਕੇ ਹਿਲਾਉਂਦਾ ਸੀ, ਅਤੇ ਉਸ ਸਮੇਂ ਜਿਹੜਾ ਵੀ ਪਾਣੀ ਵਿਚ ਪਹਿਲਾਂ ਜਾ ਉਤਰੇ, ਉਹ ਦੀ ਆਪਣੀ ਜੋ ਭੀ ਬੀਮਾਰੀ ਹੋਵੇ, ਉਹ ਉਸ ਤੋਂ ਚੰਗਾ ਹੋ ਜਾਂਦਾ ਸੀ।
5. ਅਤੇ ਉਥੇ ਇਕ ਆਦਮੀ ਸੀ ਜੋ ਅਠੱਤੀਆਂ ਵਰਿਹਾਂ ਤੋਂ ਆਪਣੇ ਰੋਗ ਦਾ ਮਾਰਿਆ ਹੋਇਆ ਪਿਆ ਸੀ।
6. ਯਿਸੂ ਨੇ ਉਹ ਨੂੰ ਪਿਆ ਹੋਇਆ ਦੇਖਿਆ, ਅਤੇ ਇਹ ਜਾਣ ਕੇ ਜੋ ਹੁਣ ਉਸ ਨੂੰ ਇਸ ਹਾਲਤ ਵਿਚ ਬਹੁਤ ਸਮਾਂ ਹੋ ਗਿਆ ਹੈ, ਉਹ ਨੂੰ ਕਿਹਾ, "ਕੀ ਤੂ ਚੰਗਾ ਹੋਣਾ ਚਾਹੁੰਦਾ ਹੈਂ?"
7. ਉਸ ਰੋਗੀ ਨੇ ਉਸਨੂੰ ਜਵਾਬ ਦਿੱਤਾ, "ਮਹਾਂ-ਰਾਜ, ਮੇਰਾ ਕੋਈ ਆਦਮੀ ਨਹੀਂ ਹੈ ਕਿ ਜਦੋਂ ਪਾਣੀ ਹਿਲਾਇਆ ਜਾਵੇ, ਤਾਂ ਮੈਨੂੰ ਤਲਾਅ ਵਿਚ ਉਤਾਰੇ ਪਰ ਜਦੋਂ ਮੈਂ ਆਪ ਜਾਂਦਾ ਹਾਂ, ਤਾਂ ਕੋਈ ਹੋਰ ਮੈਥੋਂ ਪਹਿਲਾਂ ਤਲਾਅ ਵਿਚ ਉਤਰ ਜਾਂਦਾ ਹੈ।"
8. ਯਿਸੂ ਨੇ ਉਹ ਨੂੰ ਕਿਹਾ, "ਉਠ, ਆਪਣਾ ਬਿਸਤਰਾ ਚੁਕ ਅਤੇ ਤੁਰ ਪਓ।"
9. ਅਤੇ ਉਸੇ ਵੇਲੇ ਉਹ ਆਦਮੀ ਚੰਗਾ ਹੋ ਗਿਆ, ਅਤੇ ਆਪਣਾ ਬਿਸਤਰਾ ਚੁਕ ਕੇ ਤੁਰਨ ਲਗ ਪਿਆ, ਅਤੇ ਉਹ ਸਬਤ ਦਾ ਦਿਨ ਸੀ।

10. ਇਸ ਕਰਕੇ ਯਹੂਦੀਆਂ ਨੇ ਉਸ ਠੀਕ ਕੀਤੇ ਗਏ ਆਦਮੀ ਨੂੰ ਕਿਹਾ ਜੋ ਇਹ ਸਬਤ ਦਾ ਦਿਨ ਹੈ, ਅਤੇ ਤੈਨੂੰ ਬਿਸਤਰਾ ਚੁਕਣਾ ਯੋਗ ਨਹੀਂ ਹੈ।
11. ਉਹ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਜਿਹ ਨੇ ਮੈਨੂੰ ਚੰਗਾ ਕੀਤਾ, ਉਸੇ ਨੇ ਮੈਨੂੰ ਕਿਹਾ, ਆਪਣਾ ਬਿਸਤਰਾ ਚੁਕ ਕੇ ਤੁਰ ਪਓ।"
12. ਉਨ੍ਹਾਂ ਨੇ ਉਸ ਤੋਂ ਪੁੱਛਿਆ, "ਉਹ ਕਿਹੜਾ ਆਦਮੀ ਹੈ ਜਿਹ ਨੇ ਤੈਨੂੰ ਆਖਿਆ ਕਿ ਚੁਕ ਕੇ ਤੁਰ ਪਓ?"
13. ਅਤੇ ਉਹ ਜਿਹੜਾ ਚੰਗਾ ਹੋਇਆ ਸੀ ਨਹੀਂ ਸੀ ਜਾਣਦਾ ਕਿ ਉਹ ਕੌਣ ਹੈ, ਕਿਉਂ ਜੋ ਯਿਸੂ ਓਥੇ ਵੱਡੀ ਭੀੜ ਦੇ ਵਿਚ ਚਲਾ ਗਿਆ ਸੀ।
14. ਇਹ ਦੇ ਪਿੱਛੋਂ ਯਿਸੂ ਉਹ ਨੂੰ ਹੈਕਲ (Temple) ਵਿਚ ਮਿਲਿਆ, ਅਤੇ ਉਹ ਨੂੰ ਕਿਹਾ, "ਦੇਖ ਹੁਣ ਤੂ ਚੰਗਾ ਹੋ ਗਿਆ ਹੈਂ, ਫਿਰ ਪਾਪ ਨਾ ਕਰੀਂ, ਕਿਤੇ ਐਉਂ ਨਾ ਹੋਵੇ ਜੋ ਐਸ ਨਾਲੋਂ ਵੀ ਕੋਈ ਬੁਰਾ ਦੁਖ ਤੇਰੇ ਉਤੇ ਆ ਪਵੇ।"
15. ਉਸ ਆਦਮੀ ਨੇ ਜਾ ਕੇ ਯਹੂਦੀਆਂ ਨੂੰ ਦੱਸਿਆ, ਕਿ ਜਿਹ ਨੇ ਮੈਨੂੰ ਚੰਗਾ ਕੀਤਾ ਸੋ ਯਿਸੂ ਹੈ।
16. ਅਤੇ ਇਸ ਕਾਰਨ ਯਹੂਦੀਆਂ ਨੇ ਯਿਸੂ ਨੂੰ ਸਤਾਇਆ, ਅਤੇ ਉਸ ਨੂੰ ਮਾਰ ਦੇਣਾ ਚਾਹਿਆ, ਕਿਉਂ ਜੋ ਉਹ ਸਬਤ ਦੇ ਦਿਨ ਇਹ ਕੰਮ ਕਰਦਾ ਹੁੰਦਾ ਸੀ।
17. ਪਰ ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੇਰਾ ਪਿਤਾ ਹੁਣ ਤੀਕੁਰ ਕੰਮ ਕਰਦਾ ਹੈ, ਅਤੇ ਮੈਂ ਵੀ ਕੰਮ ਕਰਦਾ ਹਾਂ।"
18. ਇਸ ਕਾਰਨ ਯਹੂਦੀ ਹੋਰ ਵੀ ਉਹ ਦੇ ਮਾਰ ਸੁੱਟਣ ਦੇ ਮਗਰ ਪਏ, ਕਿਉਂਕਿ ਉਹ ਕੇਵਲ ਸਬਤ ਦੇ ਦਿਨ ਨੂੰ ਹੀ ਨਹੀਂ ਤੋੜਦਾ, ਸਗੋਂ ਪਰਮੇਸ਼ੁਰ ਨੂੰ ਆਪਣਾ ਪਿਤਾ ਕਹਿ ਕੇ, ਆਪ ਨੂੰ ਪਰਮੇਸ਼ੁਰ ਦੇ ਬਰਾਬਰ ਬਣਾਉਂਦਾ ਸੀ।
19. ਤਦ ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਕਿ ਪੁੱਤਰ ਆਪ ਤੋਂ ਕੁਝ ਨਹੀਂ ਕਰ ਸਕਦਾ, ਪਰ ਜੋ ਕੁਝ ਉਹ ਪਿਤਾ ਨੂੰ ਕਰਦਿਆਂ ਦੇਖਦਾ ਹੈ, ਕਿਉਂਕਿ ਜੋ ਕੰਮ ਉਹ ਕਰਦਾ ਹੈ, ਸੋ ਪੁੱਤਰ ਵੀ ਓਸੇ ਤਰ੍ਹਾਂ ਹੀ ਕਰਦਾ ਹੈ।"
20. ਕਿਉਂ ਜੋ ਪਿਤਾ ਪੁੱਤਰ ਨਾਲ ਪਿਆਰ ਕਰਦਾ ਹੈ, ਅਤੇ ਜੋ ਕੰਮ ਉਹ ਆਪ ਕਰਦਾ ਹੈ ਸੋ ਸਭ ਉਸ ਨੂੰ ਦਿਖਾਲਦਾ ਹੈ, ਅਤੇ ਉਹ ਇਨ੍ਹਾਂ ਨਾਲੋਂ ਵੱਡੇ ਕੰਮ ਉਸਨੂੰ ਦਿਖਾਏਗਾ ਤਾਂ ਜੋ ਤੁਸੀਂ ਹੈਰਾਨ ਹੋਵੋ।
21. ਕਿਉਂਕਿ ਜਿਸ ਤਰ੍ਹਾਂ ਪਿਤਾ ਮੁਰਦਿਆਂ ਨੂੰ ਉਠਾਲਦਾ ਅਤੇ ਜੀਉਂਦੇ ਕਰਦਾ ਹੈ ਉਸੇ ਤਰ੍ਹਾਂ ਪੁੱਤਰ ਵੀ ਜਿਨ੍ਹਾਂ ਨੂੰ ਚਾਹੁੰਦਾ ਹੈ ਜੀਉਂਦੇ ਕਰਦਾ ਹੈ।
22. ਪਿਤਾ ਕਿਸੇ ਦਾ ਨਿਆਉਂ ਨਹੀਂ ਕਰਦਾ, ਪਰ ਉਸ ਨੇ ਸਾਰਾ ਨਿਆਉਂ ਪੁੱਤਰ ਦੇ ਹੱਥ ਵਿਚ ਦੇ ਦਿੱਤਾ ਹੈ।
23. ਇਸ ਲਈ ਜੋ ਸੱਭੇ ਪੁੱਤਰ ਦਾ ਆਦਰ ਕਰਨ, ਜਿਸ ਤਰ੍ਹਾਂ ਪਿਤਾ ਦਾ ਆਦਰ

ਕਰਦੇ ਹਨ। ਜਿਹੜਾ ਪੁੱਤਰ ਦਾ ਆਦਰ ਨਹੀਂ ਕਰਦਾ, ਉਹ ਪਿਤਾ ਦਾ ਵੀ
ਜਿਸ ਨੇ ਉਸ ਨੂੰ ਭੇਜਿਆ ਆਦਰ ਨਹੀਂ ਕਰਦਾ।
24. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, "ਜੋ ਮੇਰਾ ਬਚਨ ਸੁਣਦਾ ਅਤੇ ਜਿਸ
ਨੇ ਮੈਨੂੰ ਭੇਜਿਆ, ਉਹਦੇ ਉਤੇ ਨਿਹਚਾ ਕਰਦਾ ਹੈ, ਹਮੇਸ਼ਾ ਦੀ ਜ਼ਿੰਦਗੀ
ਉਸ ਦੀ ਹੈ ਅਤੇ ਉਸ ਉਤੇ ਸਜ਼ਾ ਦਾ ਹੁਕਮ ਨਹੀਂ ਹੁੰਦਾ, ਸਗੋਂ ਉਹ ਮੌਤ
ਤੋਂ ਪਾਰ ਲੰਘ ਕੇ ਜ਼ਿੰਦਗੀ ਵਿਚ ਜਾ ਪਹੁੰਚਿਆ ਹੈ।"
25. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, "ਉਹ ਸਮਾਂ ਆਉਂਦਾ ਹੈ, ਸਗੋਂ ਹੁਣੇ ਹੈ ਕਿ
ਮੁਰਦੇ ਪਰਮੇਸ਼ੁਰ ਦੇ ਪੁੱਤਰ ਦੀ ਅਵਾਜ਼ ਸੁਣਨਗੇ ਅਤੇ ਜੋ ਸੁਣਨਗੇ ਉਹ
ਜੀਉਂਦੇ ਰਹਿਣਗੇ।"
26. ਕਿਉਂਕਿ ਜਿਵੇਂ ਪਿਤਾ ਆਪ ਵਿਚ ਜ਼ਿੰਦਗੀ ਰੱਖਦਾ ਹੈ, ਤਿਵੇਂ ਉਹ ਨੇ
ਪੁੱਤਰ ਨੂੰ ਵੀ ਬਖਸ਼ਿਆ ਜੋ ਆਪ ਵਿਚ ਜ਼ਿੰਦਗੀ ਰੱਖੇ।
27. ਅਤੇ ਉਸ ਨੂੰ ਨਿਆਉਂ ਕਰਨ ਦਾ ਇਖਤਿਆਰ ਦਿੱਤਾ ਹੈ, ਇਸ ਲਈ ਜੋ ਉਹ
ਮਨੁੱਖ ਦਾ ਪੁੱਤਰ ਹੈ।
28. ਇਸ ਗੱਲ ਤੋਂ ਹੈਰਾਨ ਨਾ ਹੋਵੋ, ਕਿਉਂਕਿ ਉਹ ਘੜੀ ਆਉਂਦੀ ਹੈ, ਜਿਹਦੇ
ਵਿਚ ਉਹ ਸਭ ਜਿਹੜੇ ਕਬਰਾਂ ਵਿਚ ਹਨ, ਉਹਦੀ ਅਵਾਜ਼ ਸੁਣਨਗੇ।
29. ਅਤੇ ਨਿਕਲ ਆਉਣਗੇ, ਜਿਨ੍ਹਾਂ ਨੇ ਭਲਿਆਈ ਕੀਤੀ ਹੈ ਸੋ ਜ਼ਿੰਦਗੀ ਦੀ
ਕਿਆਮਤ (Resurrection) ਲਈ, ਅਤੇ ਜਿਨ੍ਹਾਂ ਨੇ ਬੁਰਿਆਈ ਕੀਤੀ ਹੈ ਉਹ
ਸਜ਼ਾ ਦੀ ਕਿਆਮਤ ਲਈ।
30. ਮੈਂ ਆਪ ਕੁਝ ਨਹੀਂ ਕਰ ਸਕਦਾ। ਜਿਹਾ ਮੈਂ ਸੁਣਦਾ ਹਾਂ, ਤਿਹਾ ਹੀ ਨਿਆਉਂ
ਕਰਦਾ ਹਾਂ ਅਤੇ ਮੇਰਾ ਨਿਆਉਂ ਸੱਚਾ ਹੈ, ਕਿਉਂ ਜੋ ਮੈਂ ਆਪਣੀ ਮਰਜ਼ੀ ਨਹੀਂ
ਚਾਹੁੰਦਾ, ਪਰ ਪਿਤਾ ਦੀ ਮਰਜ਼ੀ ਚਾਹੁੰਦਾ ਹਾਂ ਜਿਹ ਨੇ ਮੈਨੂੰ ਭੇਜਿਆ ਹੈ।
31. ਜੇ ਮੈਂ ਆਪਣੇ ਉਤੇ ਆਪ ਹੀ ਗਵਾਹੀ ਦਿਆਂ ਤਾਂ ਮੇਰੀ ਗਵਾਹੀ ਸੱਚੀ ਨਹੀਂ ਹੈ।
32. ਇਕ ਹੋਰ ਹੈ ਜੋ ਮੇਰੇ ਹੱਕ ਵਿਚ ਗਵਾਹੀ ਦਿੰਦਾ ਹੈ, ਅਤੇ ਮੈਂ ਜਾਣਦਾ ਹਾਂ ਕਿ
ਜੋ ਗਵਾਹੀ ਉਹ ਮੇਰੇ ਹੱਕ ਵਿਚ ਦਿੰਦਾ ਹੈ ਉਹ ਸੱਚੀ ਹੈ।
33. ਤੁਸੀਂ ਯੂਹੰਨਾ ਕੋਲੋਂ ਪੁੱਛਿਆ ਅਤੇ ਉਹ ਨੇ ਸੱਚ ਉਤੇ ਗਵਾਹੀ ਦਿੱਤੀ ਹੈ।
34. ਪਰ ਮੈਂ ਮਨੁੱਖ ਤੋਂ ਗਵਾਹੀ ਨਹੀਂ ਲੈਂਦਾ ਹਾਂ, ਪਰ ਇਹ ਗੱਲਾਂ ਮੈਂ ਇਸ ਲਈ
ਆਖਦਾ ਹਾਂ ਜੋ ਤੁਸੀਂ ਬਚਾਏ ਜਾਓ।
35. ਯੂਹੰਨਾ ਇਕ ਬਲਦਾ ਅਤੇ ਜਗਮਗਾਉਂਦਾ ਦੀਵਾ ਸੀ, ਅਤੇ ਤੁਸੀਂ ਇਕ ਘੜੀ
ਉਹ ਦੇ ਚਾਨਣ ਵਿਚ ਮਗਨ ਰਹਿਣ ਨੂੰ ਖੁਸ਼ ਸੀ।
36. ਪਰ ਜਿਹੜੀ ਗਵਾਹੀ ਮੇਰੇ ਕੋਲ ਹੈ, ਉਹ ਯੂਹੰਨਾ ਦੀ ਗਵਾਹੀ ਨਾਲੋਂ ਵੱਡੀ ਹੈ
ਕਿਉਂਕਿ ਜੋ ਕੰਮ ਪਿਤਾ ਨੇ ਮੈਨੂੰ ਪੂਰੇ ਕਰਨ ਲਈ ਦਿੱਤੇ ਹਨ ਅਤੇ ਉਹ ਕੰਮ
ਜੋ ਮੈਂ ਕਰਦਾ ਹਾਂ, ਉਹੀ ਮੇਰੇ ਹੱਕ ਵਿਚ ਗਵਾਹੀ ਦਿੰਦੇ ਹਨ ਜੋ ਪਿਤਾ ਨੇ ਮੈਨੂੰ

ਭੇਜਿਆ ਹੈ।
37. ਅਤੇ ਪਿਤਾ ਜਿਸ ਨੇ ਮੈਨੂੰ ਭੇਜਿਆ ਉਸੇ ਨੇ ਮੇਰੇ ਹੱਕ ਵਿਚ ਗਵਾਹੀ ਦਿੱਤੀ ਹੈ। ਤੁਸੀਂ ਨਾ ਕਦੀ ਉਹ ਦੀ ਅਵਾਜ਼ ਸੁਣੀ, ਨਾ ਉਹ ਦਾ ਰੂਪ ਦੇਖਿਆ ਹੈ।
38. ਅਤੇ ਉਹ ਦਾ ਬਚਨ ਤੁਹਾਡੇ ਵਿਚ ਨਹੀਂ ਰਹਿੰਦਾ, ਇਸ ਲਈ ਕਿ ਜਿਸ ਨੂੰ ਉਸ ਨੇ ਭੇਜਿਆ ਤੁਸੀਂ ਉਹਦਾ ਵਿਸ਼ਵਾਸ ਨਹੀਂ ਕਰਦੇ ਹੋ।
39. ਲਿਖਤਾਂ ਦੀ ਭਾਲ ਕਰੋ, ਕਿਉਂਕਿ ਤੁਸੀਂ ਸਮਝਦੇ ਹੋ ਜੋ ਇਨ੍ਹਾਂ ਵਿਚ ਸਾਨੂੰ ਹਮੇਸ਼ਾ ਦੀ ਜ਼ਿੰਦਗੀ ਮਿਲਦੀ ਹੈ, ਅਤੇ ਮੇਰੇ ਹੱਕ ਵਿਚ ਜੋ ਗਵਾਹੀ ਦਿੰਦੇ ਹਨ, ਸੋ ਏਹੋ ਹਨ।
40. ਤੁਸੀਂ ਜ਼ਿੰਦਗੀ ਪਾਉਣ ਲਈ ਮੇਰੇ ਕੋਲ ਆਉਣਾ ਨਹੀਂ ਚਾਹੁੰਦੇ ਹੋ।
41. ਮਨੁੱਖਾਂ ਤੋਂ ਮੈਂ ਵਡਿਆਈ ਨਹੀਂ ਲੈਂਦਾ।
42. ਪਰ ਮੈਂ ਤੁਹਾਨੂੰ ਜਾਣਦਾ ਹਾਂ, ਜੋ ਪਰਮੇਸ਼ੁਰ ਦਾ ਪ੍ਰੇਮ ਤੁਹਾਡੇ ਵਿਚ ਨਹੀਂ ਹੈ।
43. ਮੈਂ ਆਪਣੇ ਪਿਤਾ ਦੇ ਨਾਮ ਉਤੇ ਆਇਆ ਹਾਂ, ਅਤੇ ਤੁਸੀਂ ਮੈਨੂੰ ਕਬੂਲ ਨਹੀਂ ਕਰਦੇ। ਜੇ ਕੋਈ ਹੋਰ ਆਪਣੇ ਹੀ ਨਾਮ ਉਤੇ ਆਵੇ ਤਾਂ ਉਹ ਨੂੰ ਤੁਸੀਂ ਕਬੂਲ ਕਰ ਲਓਗੇ।
44. ਤੁਸੀਂ ਕਿਵੇਂ ਨਿਹਚਾ ਕਰ ਸਕਦੇ ਹੋ ਜਿਹੜੇ ਇਕ ਦੂਏ ਤੋਂ ਵਡਿਆਈ ਲੈਂਦੇ ਅਤੇ ਉਹ ਵਡਿਆਈ ਨਹੀਂ ਚਾਹੁੰਦੇ ਜੋ ਸਿਰਫ ਪਰਮੇਸ਼ੁਰ ਕੋਲੋਂ ਮਿਲਦੀ ਹੈ?
45. ਇਹ ਨਾ ਸਮਝੋ ਜੋ ਮੈਂ ਪਿਤਾ ਦੇ ਕੋਲ ਤੁਹਾਡੇ ਉਤੇ ਦੋਸ਼ ਲਾਵਾਂਗਾ। ਇਕ ਹੈ ਜੋ ਤੁਹਾਡੇ ਉਤੇ ਦੋਸ਼ ਲਾਉਂਦਾ ਹੈ, ਮੂਸਾ ਹੀ, ਜਿਹ ਦੇ ਉਤੇ ਤੁਸੀਂ ਆਸ ਰੱਖਦੇ ਹੋ।
46. ਜੇ ਤੁਸੀਂ ਮੂਸਾ ਦਾ ਵਿਸ਼ਵਾਸ ਕਰਦੇ ਤਾਂ ਮੇਰਾ ਵੀ ਵਿਸ਼ਵਾਸ ਕਰਦੇ, ਕਿਉਂ ਜੋ ਉਸ ਨੇ ਮੇਰੇ ਹੱਕ ਵਿਚ ਲਿਖਿਆ ਸੀ।
47. ਪਰ ਜੇ ਤੁਸੀਂ ਉਹ ਦੀਆਂ ਲਿਖਤਾਂ ਦਾ ਵਿਸ਼ਵਾਸ ਨਹੀਂ ਕਰਦੇ ਤਾਂ ਮੇਰੀਆਂ ਗੱਲਾਂ ਦਾ ਕਿਵੇਂ ਵਿਸ਼ਵਾਸ ਕਰੋਗੇ?

# 6. ਪੰਜ ਰੋਟੀਆਂ ਅਤੇ ਦੋ ਮੱਛੀਆਂ

1. ਇਹ ਦੇ ਪਿੱਛੋਂ ਯਿਸੂ ਗਲੀਲ ਦੀ ਜਾਣੀ ਤਿੱਬਿਰਿਯਾਸ ਦੀ ਝੀਲੋਂ ਪਾਰ ਚਲਿਆ ਗਿਆ।
2. ਅਤੇ ਵੱਡੀ ਭੀੜ ਉਹ ਦੇ ਮਗਰ ਹੋ ਤੁਰੀ, ਕਿਉਂਕਿ ਉਨ੍ਹਾਂ ਨੇ ਉਹ ਕਰਾਮਾਤਾਂ (Miracles) ਦੇਖੀਆਂ, ਜਿਹੜੀਆਂ ਉਸ ਨੇ ਰੋਗੀਆਂ ਉਤੇ ਦਿਖਾਈਆਂ ਸਨ।
3. ਤਦ ਯਿਸੂ ਪਹਾੜ ਉਤੇ ਚੜ੍ਹਿਆ ਅਤੇ ਉਥੇ ਆਪਣੇ ਚੇਲਿਆਂ ਦੇ ਨਾਲ ਬੈਠ

ਗਿਆ।
4. ਯਹੂਦੀਆਂ ਦਾ ਪਸਾਹ (Passover) ਨਾਮੇ ਤਿਉਹਾਰ ਨੇੜੇ ਸੀ।
5. ਜਦੋਂ ਯਿਸੂ ਨੇ ਅੱਖੀਆਂ ਚੁਕ ਕੇ ਇਕ ਵੱਡੀ ਭੀੜ ਆਪਣੀ ਵੱਲ ਆਉਂਦੀ ਦੇਖੀ ਤਾਂ ਫਿਲਿੱਪੁਸ ਨੂੰ ਕਿਹਾ, "ਅਸੀਂ ਇਨ੍ਹਾਂ ਦੇ ਖਾਣ ਲਈ ਰੋਟੀਆਂ ਕਿੱਥੋਂ ਮੁੱਲ ਲਈਏ?"
6. ਪਰ ਉਸ ਨੇ ਉਹ ਦੇ ਪਰਤਾਵੇ ਲਈ ਇਹ ਪੁੱਛਿਆ ਸੀ, ਕਿਉਂਕਿ ਉਹ ਆਪ ਜਾਣਦਾ ਸੀ ਜੋ ਮੈਂ ਕੀ ਕਰਾਂਗਾ।
7. ਫਿਲਿੱਪੁਸ ਨੇ ਉਸ ਨੂੰ ਜਵਾਬ ਦਿੱਤਾ, "ਸੌ ਰੁਪਏ ਦੀਆਂ ਰੋਟੀਆਂ ਨਾਲ ਭੀ ਉਨ੍ਹਾਂ ਦਾ ਕੁਝ ਨਹੀਂ ਬਣਨਾ ਜੋ ਹਰੇਕ ਨੂੰ ਥੋੜ੍ਹਾ ਜਿਹਾ ਭੀ ਮਿਲੇ।
8. ਉਸ ਦੇ ਚੇਲਿਆਂ ਵਿੱਚੋਂ ਇਕ ਸ਼ਮਊਨ ਪਤਰਸ ਦੇ ਭਰਾ ਅੰਦ੍ਰਿਯਾਸ ਨੇ ਉਸ ਨੂੰ ਕਿਹਾ,
9. "ਐਥੇ ਇਕ ਲੜਕਾ ਹੈ ਜਿਹਦੇ ਕੋਲ ਜਵਾਂ ਦੀਆਂ ਪੰਜ ਰੋਟੀਆਂ ਅਤੇ ਦੋ ਛੋਟੀਆਂ ਜਿਹੀਆਂ ਮੱਛੀਆਂ ਹਨ, ਪਰ ਐਨੇ ਲੋਕਾਂ ਲਈ ਇਹ ਕੀ ਹਨ?"
10. ਅਤੇ ਯਿਸੂ ਨੇ ਆਖਿਆ, "ਲੋਕਾਂ ਨੂੰ ਬਿਠਾ ਦਿਓ।" ਉਸ ਥਾਂ ਬਹੁਤ ਘਾਹ ਸੀ, ਸੋ ਮਰਦ ਜੋ ਗਿਣਤੀ ਵਿਚ ਪੰਜ ਕੁ ਹਜ਼ਾਰ ਸਨ ਬੈਠ ਗਏ।
11. ਤਦ ਯਿਸੂ ਨੇ ਰੋਟੀਆਂ ਲੈ ਲਈਆਂ ਅਤੇ ਸ਼ੁਕਰ ਕਰ ਕੇ ਆਪਣੇ ਚੇਲਿਆਂ ਨੂੰ ਦਿੱਤੀਆਂ ਅਤੇ ਚੇਲਿਆਂ ਨੇ ਉਨ੍ਹਾਂ ਬੈਠਿਆਂ ਹੋਇਆਂ ਨੂੰ ਵੰਡ ਦਿੱਤੀਆਂ, ਅਤੇ ਉਸੇ ਤਰ੍ਹਾਂ ਮੱਛੀਆਂ ਵਿੱਚੋਂ ਵੀ ਜਿੰਨ੍ਹੀਆਂ ਉਹ ਚਾਹੁੰਦੇ ਸਨ।
12. ਜਦ ਉਹ ਰੱਜ ਗਏ, ਤਾਂ ਉਹ ਨੇ ਆਪਣੇ ਚੇਲਿਆਂ ਨੂੰ ਕਿਹਾ, "ਬਚਿਆਂ ਹੋਇਆਂ ਟੁਕੜਿਆਂ ਨੂੰ ਇਕੱਠੇ ਕਰੋ ਤਾਂ ਜੋ ਕੁਝ ਵੀ ਖਰਾਬ ਨਾ ਹੋ ਜਾਵੇ।"
13. ਸੋ ਉਨ੍ਹਾਂ ਨੇ ਇਕੱਠੇ ਕੀਤਾ ਅਤੇ ਜਵਾਂ ਦੀਆਂ ਉਨ੍ਹਾਂ ਪੰਜਾਂ ਰੋਟੀਆਂ ਦੇ ਟੁਕੜਿਆਂ ਨਾਲ ਜਿਹੜੇ ਖਾਣ ਵਾਲਿਆਂ ਤੋਂ ਬਚੇ ਸਨ ਬਾਰਾਂ ਟੋਕਰੀਆਂ ਭਰ ਦਿੱਤੀਆਂ।
14. ਤਦ ਉਨ੍ਹਾਂ ਲੋਕਾਂ ਨੇ ਇਹ ਕਰਾਮਾਤ ਜਿਹੜੀ ਉਸ ਨੇ ਦਿਖਾਈ ਸੀ, ਦੇਖ ਕੇ ਕਿਹਾ,"ਸਚ-ਮੁਚ ਇਹ ਉਹੋ ਨਬੀ ਹੈ, ਜਿਹੜਾ ਦੁਨੀਆਂ ਵਿਚ ਆਉਣ ਵਾਲਾ ਹੈ।"
15. ਸੋ ਜਦੋਂ ਯਿਸੂ ਨੂੰ ਮਲੂਮ ਹੋਇਆ ਜੋ ਉਹ ਮੈਨੂੰ ਜ਼ਬਰਦਸਤੀ ਫੜ ਕੇ ਬਾਦਸ਼ਾਹ ਬਨਾਉਣ ਲਈ ਆਉਣ ਲੱਗੇ ਹਨ ਤਾਂ ਆਪ ਇਕੱਲਾ ਪਹਾੜ ਨੂੰ ਚਲਿਆ ਗਿਆ।
16. ਜਦ ਸ਼ਾਮ ਹੋਈ ਤਾਂ ਉਸ ਦੇ ਚੇਲੇ ਝੀਲ ਵਲ ਚਲੇ ਗਏ।
17. ਅਤੇ ਬੇੜੀ ਉਤੇ ਚੜ੍ਹ ਕੇ ਝੀਲ ਦੇ ਪਾਰ ਕਫ਼ਰਨਾਹੂਮ ਵਲ ਚਲ ਪਏ। ਉਸ ਵੇਲੇ ਹਨ੍ਹੇਰਾ ਹੋ ਗਿਆ ਸੀ, ਅਤੇ ਯਿਸੂ ਉਨ੍ਹਾਂ ਦੇ ਕੋਲ ਅਜੇ ਨਹੀਂ ਸੀ ਆਇਆ।
18. ਅਤੇ ਵੱਡੀ ਹਨ੍ਹੇਰੀ ਵਗਣ ਕਰਕੇ ਝੀਲ ਬਹੁਤ ਠਾਠਾਂ ਮਾਰਨ ਲੱਗੀ।

19. ਸੋ ਜਦ ਉਹ ਤਿੰਨ੍ਹ ਯਾ ਸਾਢੇ ਤਿੰਨ੍ਹ ਕੁ ਮੀਲ ਤੀਕੁਰ ਨਿੱਕਲ ਗਏ ਸਨ, ਤਦ
ਉਨ੍ਹਾਂ ਨੇ ਯਿਸੂ ਨੂੰ ਝੀਲ ਵਿਚ ਪਾਣੀ ਉਤੇ ਤੁਰਦਾ ਅਤੇ ਬੇੜੀ ਦੇ ਨੇੜੇ
ਆਉਂਦਾ ਦੇਖਿਆ ਅਤੇ ਡਰ ਗਏ।
20. ਪਰ ਉਸ ਨੇ ਉਨ੍ਹਾਂ ਨੂੰ ਆਖਿਆ, "ਮੈਂ ਹਾਂ, ਡਰੋ ਨਾ"।
21. ਤਦ ਉਹ ਉਸ ਨੂੰ ਬੇੜੀ ਉਤੇ ਚੜ੍ਹਾ ਲਿਆ ਅਤੇ ਬੇੜੀ ਓਵੇਂ ਉਸ ਥਾਂ ਨੂੰ ਜਿੱਥੇ
ਉਨ੍ਹਾਂ ਜਾਣਾ ਸੀ ਜਾ ਪਹੁੰਚੀ।
22. ਦੂਸਰੇ ਦਿਨ ਉਸ ਭੀੜ ਨੇ ਜੋ ਝੀਲ ਦੇ ਉਸ ਪਾਰ ਖੜ੍ਹੀ ਸੀ, ਇਹ ਦੇਖਿਆ
ਜੋ ਐਥੇ ਇਕ ਬੇੜੀ ਤੋਂ ਬਿਨ੍ਹਾਂ ਕੋਈ ਹੋਰ ਨਹੀਂ ਹੈ, ਅਤੇ ਯਿਸੂ ਆਪਣੇ ਚੇਲਿਆਂ
ਨਾਲ ਉਸ ਬੇੜੀ ਉਤੇ ਨਹੀਂ ਗਿਆ ਪਰ ਇਕੱਲੇ ਉਹ ਦੇ ਚੇਲੇ ਹੀ ਗਏ ਹਨ।
23. ਤਦ ਹੋਰ ਬੇੜੀਆਂ ਤਿਬਿਰਿਯਾਸ ਵਲੋਂ ਆਈਆਂ, ਉਸ ਥਾਂ ਦੇ ਨੇੜੇ ਜਿੱਥੇ ਉਨ੍ਹਾਂ
ਨੇ ਪ੍ਰਭੂ ਦੇ ਸ਼ੁਕਰ ਕਰਨ ਦੇ ਪਿੱਛੋਂ ਰੋਟੀ ਖਾਧੀ ਸੀ।
24. ਸੋ ਜਦ ਉਨ੍ਹਾਂ ਲੋਕਾਂ ਨੇ ਦੇਖਿਆ, ਜੋ ਐਥੇ ਨਾ ਯਿਸੂ ਹੈ ਅਤੇ ਨਾ ਉਸ ਦੇ ਚੇਲੇ
ਹਨ, ਤਾਂ ਉਨ੍ਹਾਂ ਬੇੜੀਆਂ ਉਤੇ ਚੜ੍ਹੇ ਅਤੇ ਯਿਸੂ ਦੀ ਭਾਲ ਵਿਚ ਕਫਰਨਾਹੂਮ ਨੂੰ
ਆਏ।
25. ਅਤੇ ਉਨ੍ਹਾਂ ਨੇ ਉਸ ਨੂੰ ਝੀਲ ਦੇ ਪਾਰ ਲੱਭ ਕੇ ਉਸ ਨੂੰ ਆਖਿਆ, "ਹੇ ਰੱਬੀ,
(ਜਾਣੀ ਮਹਾਂ ਗਿਆਨੀ ਜੀ) ਤੁਸੀਂ ਐਥੇ ਕਦੋਂ ਆਏ?"
26. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਤੁਸੀਂ
ਮੈਨੂੰ ਇਸ ਲਈ ਨਹੀਂ ਭਾਲਦੇ ਜੋ ਤੁਸੀਂ ਕਰਾਮਾਤਾਂ ਦੇਖੀਆਂ, ਪਰ ਇਸ ਲਈ
ਜੋ ਤੁਸੀਂ ਉਨ੍ਹਾਂ ਰੋਟੀਆਂ ਵਿੱਚੋਂ ਖਾ ਕੇ ਰੱਜ ਗਏ।"
27. ਨਾਸ ਹੋਣ ਵਾਲੇ ਭੋਜਨ ਦੇ ਲਈ ਮਿਹਨਤ ਨਾ ਕਰੋ, ਪਰ ਉਸ ਭੋਜਨ ਲਈ
ਜੋ ਹਮੇਸ਼ਾ ਦੀ ਜ਼ਿੰਦਗੀ ਤੀਕੁਰ ਰਹਿੰਦਾ ਹੈ, ਜਿਹੜਾ ਮਨੁੱਖ ਦਾ ਪੁੱਤਰ ਤੁਹਾਨੂੰ
ਦੇਵੇਗਾ, ਕਿਉਂਕਿ ਪਿਤਾ ਪਰਮੇਸ਼ੁਰ ਨੇ ਉਸ ਉਤੇ ਮੋਹਰ ਕਰ ਦਿੱਤੀ ਹੈ।
28. ਤਦ ਉਨ੍ਹਾਂ ਉਸ ਨੂੰ ਕਿਹਾ, "ਪਰਮੇਸ਼ੁਰ ਦੇ ਕੰਮ ਕਰਨ ਨੂੰ ਅਸੀਂ ਕੀ
ਕਰੀਏ?"
29. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਪਰਮੇਸ਼ੁਰ ਦਾ ਕੰਮ ਇਹ ਹੈ ਕਿ ਜਿਸ
ਨੂੰ ਉਸ ਨੇ ਭੇਜਿਆ ਹੈ, ਉਸ ਉਤੇ ਤੁਸੀਂ ਨਿਹਚਾ ਕਰੋ।"
30. ਤਦ ਉਨ੍ਹਾਂ ਉਸ ਨੂੰ ਆਖਿਆ, "ਫਿਰ ਤੂ ਕਿਹੜੀ ਕਰਾਮਾਤ (Miracle)
ਦਿਖਾਉਂਦਾ ਹੈਂ, ਜੋ ਅਸੀਂ ਦੇਖ ਕੇ ਤੇਰਾ ਵਿਸ਼ਵਾਸ ਕਰੀਏ? ਤੂ ਕਿਹੜਾ ਕੰਮ
ਕਰਦਾ ਹੈਂ?"
31. ਸਾਡੇ ਵੱਡਿਆਂ ਨੇ ਉਜਾੜ ਵਿਚ ਮੰਨ (Manna) ਖਾਧਾ, ਜਿਵੇਂ ਲਿਖਿਆ ਹੋਇਆ
ਹੈ, "ਕਿ ਉਸ ਨੇ ਉਨ੍ਹਾਂ ਨੂੰ ਖਾਣ ਲਈ ਅਕਾਸ਼ੋਂ ਰੋਟੀ ਦਿੱਤੀ।"
32. ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ

ਮੂਸਾ ਨੇ ਤੁਹਾਨੂੰ ਅਕਾਸ਼ੋਂ ਉਹ ਰੋਟੀ ਨਹੀਂ ਦਿੱਤੀ, ਪਰ ਮੇਰਾ ਪਿਤਾ ਤੁਹਾਨੂੰ ਸਵਰਗੋਂ ਸੱਚੀ ਰੋਟੀ ਦਿੰਦਾ ਹੈ"।

33. ਕਿਉਂਕਿ ਪਰਮੇਸ਼ੁਰ ਦੀ ਰੋਟੀ ਉਹ ਹੈ, ਜੋ ਸਵਰਗੋਂ ਉਤਰਦੀ ਅਤੇ ਦੁਨੀਆਂ ਨੂੰ ਜ਼ਿੰਦਗੀ ਦਿੰਦੀ ਹੈ।

34. ਤਦ ਉਨ੍ਹਾਂ ਨੇ ਉਸ ਨੂੰ ਆਖਿਆ, "ਪ੍ਰਭੂ ਜੀ, ਸਾਨੂੰ ਸਦਾ ਇਹ ਰੋਟੀ ਦਿਆ ਕਰੋ।"

35. ਯਿਸੂ ਨੇ ਉਨ੍ਹਾਂ ਨੂੰ ਕਿਹਾ, "ਜ਼ਿੰਦਗੀ ਦੀ ਰੋਟੀ ਮੈਂ ਹਾਂ। ਜੋ ਮੇਰੇ ਕੋਲ ਆਉਂਦਾ ਹੈ ਉਹ ਕਦੀ ਵੀ ਭੁੱਖਾ ਨਾ ਹੋਵੇਗਾ, ਅਤੇ ਜੋ ਮੇਰੇ ਉਤੇ ਨਿਹਚਾ ਕਰਦਾ ਹੈ ਸੋ ਕਦੇ ਵੀ ਤਿਹਾਇਆ ਨਾ ਹੋਵੇਗਾ।"

36. ਪਰ ਮੈਂ ਤੁਹਾਨੂੰ ਆਖਿਆ ਸੀ, ਜੋ ਤੁਸੀਂ ਮੈਨੂੰ ਦੇਖ ਵੀ ਲਿਆ ਹੈ ਅਤੇ ਤਾਂ ਵੀ ਨਿਹਚਾ ਨਹੀਂ ਕਰਦੇ।

37. ਜੋ ਕੁਝ ਪਿਤਾ ਮੈਨੂੰ ਦਿੰਦਾ ਹੈ ਮੇਰੇ ਕੋਲ ਆਵੇਗਾ, ਅਤੇ ਜੋ ਮੇਰੇ ਕੋਲ ਆਉਂਦਾ ਹੈ, ਮੈਂ ਕਦੇ ਵੀ ਉਹ ਨੂੰ ਕੱਢ ਨਾ ਦਿਆਂਗਾ।

38. ਕਿਉਂਕਿ ਮੈਂ ਸਵਰਗੋਂ ਉਤਰਿਆ ਹਾਂ, ਇਸ ਲਈ ਨਹੀਂ ਜੋ ਆਪਣੀ ਮਰਜ਼ੀ ਪਰ ਉਹ ਦੀ ਮਰਜ਼ੀ ਨੂੰ ਪੂਰਾ ਕਰਾਂ, ਜਿਹਨੇ ਮੈਨੂੰ ਭੇਜਿਆ ਹੈ।

39. ਅਤੇ ਜਿਹਨੇ ਮੈਨੂੰ ਭੇਜਿਆ ਉਹ ਦੀ ਇਹ ਮਰਜ਼ੀ ਹੈ ਕਿ ਸਭ ਕੁਝ ਜੋ ਉਹਨੇ ਮੈਨੂੰ ਦਿੱਤਾ ਹੈ ਉਸ ਵਿੱਚੋਂ ਮੈਂ ਕੁਝ ਨਾ ਗੁਆਵਾਂ, ਪਰ ਉਸ ਨੂੰ ਅੰਤ ਦੇ ਦਿਨ ਜੀਉਂਦਾ ਉਠਾਵਾਂ।

40. ਮੇਰੇ ਪਿਤਾ ਦੀ ਇਹ ਮਰਜ਼ੀ ਹੈ ਕਿ ਹਰ ਕੋਈ ਜੋ ਪੁੱਤਰ ਨੂੰ ਦੇਖੇ ਅਤੇ ਉਸ ਉਤੇ ਨਿਹਚਾ ਕਰੇ ਸੋ ਸਦੀਪਕ ਜੀਉਣ ਪਾਵੇ ਅਤੇ ਮੈਂ ਉਹ ਨੂੰ ਅੰਤ ਦੇ ਦਿਨ ਜੀਉਂਦਾ ਉਠਾਵਾਂਗਾ।

41. ਤਦ ਯਹੂਦੀ ਉਸ ਉਤੇ ਬੁੜ-ਬੁੜਾਉਣ ਲੱਗੇ, ਇਸ ਲਈ ਜੋ ਉਹ ਨੇ ਇਹ ਆਖਿਆ ਸੀ ਕਿ ਮੈਂ ਉਹ ਰੋਟੀ ਹਾਂ ਜੋ ਸਵਰਗੋਂ ਉਤਰੀ ਹੈ।

42. ਅਤੇ ਉਹ ਬੋਲੇ, "ਕੀ ਇਹ ਯੂਸਫ ਦਾ ਪੁੱਤਰ ਯਿਸੂ ਨਹੀਂ, ਜਿਹ ਦੇ ਮਾਂ ਪਿਉ ਨੂੰ ਅਸੀਂ ਜਾਣਦੇ ਹਾਂ? ਹੁਣ ਉਹ ਕਿਸ ਤਰਾਂ ਆਖਦਾ ਹੈ, ਜੋ ਮੈਂ ਸਵਰਗ ਤੋਂ ਉਤਰਿਆ ਹਾਂ?"

43. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਆਪਸ ਵਿਚ ਨਾ ਬੁੜ-ਬੁੜਾਓ।"

44. ਕੋਈ ਮੇਰੇ ਕੋਲ ਆ ਨਹੀਂ ਸਕਦਾ, ਜੇ ਪਿਤਾ ਜਿਹ ਨੇ ਮੈਨੂੰ ਭੇਜਿਆ ਹੈ, ਉਹ ਨੂੰ ਨਾ ਖਿੱਚੇ, ਅਤੇ ਮੈਂ ਅੰਤ ਦੇ ਦਿਨ ਉਹ ਨੂੰ ਜੀਉਂਦਾ ਉਠਾਵਾਂਗਾ।

45. ਨਬੀਆਂ ਦੀਆਂ ਪੋਥੀਆਂ ਵਿਚ ਇਹ ਲਿਖਿਆ ਹੋਇਆ ਹੈ, ਜੋ ਉਹ ਸੱਭੇ ਪਰਮੇਸ਼ੁਰ ਦੇ ਸਿਖਾਏ ਹੋਏ ਹੋਣਗੇ। ਇਸ ਲਈ ਹਰੇਕ ਜਿਸ ਨੇ ਪਿਤਾ ਤੋਂ ਸੁਣਿਆਂ ਅਤੇ ਸਿਖਿਆ ਹੈ, ਸੋ ਮੇਰੇ ਕੋਲ ਆਉਂਦਾ ਹੈ।

46. ਇਹ ਨਹੀਂ ਜੋ ਕਿਸੇ ਨੇ ਪਿਤਾ ਨੂੰ ਦੇਖਿਆ ਹੈ, ਬਿਨ੍ਹਾਂ ਉਹ ਦੇ ਜਿਹੜਾ ਪਰਮੇਸ਼ੁਰ ਦੀ ਵਲੋਂ ਹੈ ਉਸ ਨੇ ਤਾਂ ਪਿਤਾ ਨੂੰ ਦੇਖਿਆ ਹੈ।
47. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਕਿ ਜੋ ਨਿਹਚਾ ਕਰਦਾ ਹੈ, ਹਮੇਸ਼ਾ ਦੀ ਜ਼ਿੰਦਗੀ ਉਸੇ ਦੀ ਹੈ।
48. ਜ਼ਿੰਦਗੀ ਦੀ ਰੋਟੀ ਮੈਂ ਹਾਂ।
49. ਤੁਹਾਡਿਆਂ ਪਿਉ ਦਾਦਿਆਂ ਨੇ ਉਜਾੜ ਵਿਚ ਮੰਨ (Manna) ਖਾਧਾ ਅਤੇ ਮਰ ਗਏ।
50. ਇਹ ਉਹ ਰੋਟੀ ਹੈ ਜਿਹੜੀ ਸਵਰਗੋਂ ਉਤਰਦੀ ਹੈ ਤਾਂ ਜੋ ਮਨੁੱਖ ਉਸ ਵਿੱਚੋਂ ਖਾਵੇ ਅਤੇ ਨਾ ਮਰੇ।
51. ਉਹ ਜੀਉਂਦੀ ਰੋਟੀ ਜੋ ਸਵਰਗੋਂ ਉਤਰੀ ਸੋ ਮੈਂ ਹਾਂ। ਜੇ ਕੋਈ ਇਸ ਰੋਟੀ ਤੋਂ ਕੁਝ ਖਾਵੇ, ਤਾਂ ਉਹ ਸਦਾ ਤੀਕੁਰ ਜੀਉਂਦਾ ਰਹੇਗਾ, ਅਤੇ ਜੋ ਰੋਟੀ ਮੈਂ ਦਿਆਂਗਾ ਸੋ ਮੇਰਾ ਸਰੀਰ ਹੈ, ਜਿਹੜਾ ਦੁਨੀਆਂ ਦੇ ਜੀਉਣ ਲਈ ਮੈਂ ਦਿਆਂਗਾ।
52. ਇਸ ਲਈ ਯਹੂਦੀ ਆਪਸ ਵਿਚ ਇਹ ਕਹਿ ਕੇ ਬਹਿਸਣ ਲੱਗੇ ਜੋ ਇਹ ਆਪਣਾ ਮਾਸ ਕਿਵੇਂ ਸਾਨੂੰ ਖਾਣ ਲਈ ਦੇ ਸਕਦਾ ਹੈ?
53. ਤਦ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੇ ਤੁਸੀਂ ਮਨੁੱਖ ਦੇ ਪੁੱਤਰ ਦਾ ਸਰੀਰ ਨਾ ਖਾਓ ਅਤੇ ਉਹ ਦਾ ਲਹੂ ਨਾ ਪੀਓ ਤਾਂ ਤੁਹਾਡੇ ਵਿਚ ਜ਼ਿੰਦਗੀ ਨਹੀਂ ਹੈ"।
54. ਜੋ ਕੋਈ ਮੇਰਾ ਸਰੀਰ ਖਾਂਦਾ ਅਤੇ ਮੇਰਾ ਲਹੂ ਪੀਂਦਾ ਹੈ, ਹਮੇਸ਼ਾ ਦੀ ਜ਼ਿੰਦਗੀ ਉਸੇ ਦੀ ਹੈ, ਅਤੇ ਮੈਂ ਅੰਤ ਦੇ ਦਿਨ ਉਹ ਨੂੰ ਜੀਉਂਦਾ ਉਠਾਵਾਂਗਾ।
55. ਕਿਉਂਕਿ ਮੇਰਾ ਸਰੀਰ ਸੱਚ-ਮੁਚ ਖਾਣ ਦੀ ਅਤੇ ਮੇਰਾ ਲਹੂ ਸੱਚ-ਮੁਚ ਪੀਣ ਦੀ ਚੀਜ਼ ਹੈ।
56. ਜੋ ਮੇਰਾ ਸਰੀਰ ਖਾਂਦਾ ਅਤੇ ਮੇਰਾ ਲਹੂ ਪੀਂਦਾ ਹੈ, ਸੋ ਮੇਰੇ ਵਿਚ ਰਹਿੰਦਾ ਹੈ ਅਤੇ ਮੈਂ ਉਸ ਵਿਚ ਰਹਿੰਦਾ ਹਾਂ।
57. ਜਿਸ ਤਰਾਂ ਜੀਉਂਦੇ ਪਿਤਾ ਨੇ ਮੈਨੂੰ ਭੇਜਿਆ, ਅਤੇ ਮੈਂ ਪਿਤਾ ਦੇ ਕਾਰਨ ਜੀਉਂਦਾ ਹਾਂ, ਉਸੇ ਤਰਾਂ ਜਿਹੜਾ ਮੈਨੂੰ ਖਾਂਦਾ ਹੈ ਸੋ ਮੇਰੇ ਕਾਰਨ ਜੀਏਗਾ।
58. ਇਹ ਉਹ ਰੋਟੀ ਹੈ ਜੋ ਸਵਰਗੋਂ ਹੇਠਾਂ ਆਈ ਹੈ। ਉਸ ਤਰ੍ਹਾਂ ਨਹੀਂ ਜਿਵੇਂ ਤੁਹਾਡੇ ਵੱਡਿਆਂ ਨੇ ਰੋਟੀ ਖਾਧੀ ਅਤੇ ਮਰ ਗਏ, ਸੋ ਨਹੀਂ, ਪਰ ਜਿਹੜਾ ਇਹ ਰੋਟੀ ਖਾਂਦਾ ਹੈ ਉਹ ਸਦਾ ਜੀਉਂਦਾ ਰਹੇਗਾ।
59. ਉਹ ਨੇ ਕਫਰਨਾਹੂਮ ਦੀ ਇਕ ਸਮਾਜ ਵਿਚ ਉਪਦੇਸ਼ ਦਿੰਦਿਆਂ ਇਹ ਗੱਲਾਂ ਆਖੀਆਂ।
60. ਇਸ ਲਈ ਉਹ ਦੇ ਚੇਲਿਆਂ ਵਿੱਚੋਂ ਬਹੁਤਿਆਂ ਨੇ ਸੁਣ ਕੇ ਕਿਹਾ, "ਇਹ ਗੱਲ ਔਖੀ ਹੈ, ਇਹ ਨੂੰ ਕੌਣ ਸੁਣ ਸਕਦਾ ਹੈ?"

61. ਜਦੋਂ ਯਿਸੂ ਨੇ ਆਪਣੇ ਮਨ ਵਿਚ ਇਹ ਜਾਣਿਆਂ ਜੋ ਮੇਰੇ ਚੇਲੇ ਇਸ ਗੱਲ ਉੱਤੇ ਬੁੜ-ਬੁੜਾਉਂਦੇ ਹਨ ਤਾਂ ਉਨ੍ਹਾਂ ਨੂੰ ਆਖਿਆ "ਕੀ ਇਸ ਤੋਂ ਤੁਹਾਨੂੰ ਠੋਕਰ ਲਗਦੀ ਹੈ?"
62. ਫਿਰ ਕੀ ਹੋਵੇਗਾ ਜੇ ਤੁਸੀਂ ਆਦਮੀ ਦੇ ਪੁੱਤਰ ਨੂੰ ਉਤਾਹਾਂ ਚੜ੍ਹਦਾ ਦੇਖੋਗੇ ਜਿੱਥੇ ਉਹ ਪਹਿਲਾਂ ਸੀ?
63. ਜ਼ਿੰਦਗੀ ਤਾਂ ਆਤਮਾ ਦਿੰਦਾ ਹੈ। ਸਰੀਰ ਤੋਂ ਕੁਛ ਲਾਭ ਨਹੀਂ ਹੁੰਦਾ। ਜਿਹੜੀਆਂ ਗੱਲਾਂ ਮੈਂ ਤੁਹਾਨੂੰ ਆਖੀਆਂ ਹਨ, ਉਹ ਆਤਮਾ ਹਨ ਅਤੇ ਉਹ ਜ਼ਿੰਦਗੀ ਹਨ।
64. ਪਰ ਤੁਹਾਡੇ ਵਿੱਚੋਂ ਕਈ ਹਨ ਜੋ ਨਿਹਚਾ ਨਹੀਂ ਕਰਦੇ। ਕਿਉਂਕਿ ਯਿਸੂ ਮੁੱਢੋਂ ਜਾਣਦਾ ਸੀ ਕਿ ਉਹ ਕਿਹੜੇ ਹਨ ਜਿਹੜੇ ਨਿਹਚਾ ਨਹੀਂ ਕਰਦੇ ਅਤੇ ਕੌਣ ਹੈ ਜੋ ਮੈਨੂੰ ਫੜਵਾਏਗਾ।
65. ਉਸ ਨੇ ਆਖਿਆ, "ਇਸੇ ਕਾਰਨ ਮੈਂ ਤੁਹਾਨੂੰ ਇਹ ਕਿਹਾ ਹੈ ਕਿ ਕੋਈ ਮੇਰੇ ਕੋਲ ਨਹੀ ਆ ਸਕਦਾ, ਜੇ ਇਹ ਪਿਤਾ ਦੀ ਵਲੋਂ ਉਹ ਨੂੰ ਬਖਸ਼ਿਆ ਨਾ ਗਿਆ ਹੋਵੇ।"
66. ਇਸ ਸਮੇਂ ਤੋਂ ਉਹ ਦੇ ਚੇਲਿਆਂ ਵਿੱਚੋਂ ਬਹੁਤੇ ਪਿਛਾਹਾਂ ਨੂੰ ਮੁੜ ਗਏ, ਅਤੇ ਫਿਰ ਉਹ ਦੇ ਪਿੱਛੇ ਨਾ ਚੱਲੇ।
67. ਤਦ ਯਿਸੂ ਨੇ ਉਨ੍ਹਾਂ ਬਾਰਾਂ ਨੂੰ ਆਖਿਆ, "ਕੀ ਤੁਸੀਂ ਵੀ ਜਾਣਾ ਚਾਹੁੰਦੇ ਹੋ?"
68. ਤਦ ਸ਼ਮਊਨ ਪਤਰਸ ਨੇ ਉਹ ਨੂੰ ਜਵਾਬ ਦਿੱਤਾ, "ਪ੍ਰਭੂ ਜੀ, ਅਸੀਂ ਕਿਹ ਦੇ ਕੋਲ ਜਾਈਏ? ਹਮੇਸ਼ਾ ਦੀ ਜ਼ਿੰਦਗੀ ਦੀਆਂ ਗੱਲਾਂ ਤਾਂ ਤੇਰੇ ਕੋਲ ਹਨ।"
69. ਅਤੇ ਅਸੀਂ ਨਿਹਚਾ ਕਰਦੇ ਹਾਂ, ਅਤੇ ਪੱਕਾ ਜਾਣਦੇ ਹਾਂ ਕਿ ਤੂ ਮਸੀਹ ਜੀਉਂਦੇ ਪਰਮੇਸ਼ੁਰ ਦਾ ਪੁੱਤਰ ਹੈਂ।
70. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਕੀ ਮੈਂ ਤੁਹਾਨੂੰ ਬਾਰਾਂ ਨੂੰ ਨਹੀਂ ਚੁਣਿਆਂ? ਅਤੇ ਤੁਹਾਡੇ ਵਿੱਚੋਂ ਹੀ ਇਕ ਸ਼ੈਤਾਨ ਹੈ।"
71. ਇਹ ਉਸ ਨੇ ਸ਼ਮਊਨ ਇਸਕਰਿਯੋਤੀ ਦੇ ਪੁੱਤਰ ਯਹੂਦਾ ਦੇ ਬਾਰੇ ਕਿਹਾ ਸੀ, ਕਿਉਂਕਿ ਉਹੋ ਉਸ ਨੂੰ ਫੜਵਾਉਣਾ ਚਾਹੁੰਦਾ ਅਤੇ ਉਨ੍ਹਾਂ ਬਾਰਾਂ ਵਿੱਚੋਂ ਇਕ ਸੀ।

## 7. ਯਿਸੂ ਮਸੀਹ ਅਤੇ ਉਹਦੇ ਭਰਾ

1. ਇਹ ਦੇ ਪਿੱਛੋਂ ਯਿਸੂ ਗਲੀਲ ਵਿਚ ਫਿਰਦਾ ਰਿਹਾ ਕਿਉਂਕਿ ਉਹ ਨੇ ਯਹੂਦਿਯਾ ਵਿਚ ਫਿਰਨਾ ਨਾ ਚਾਹਿਆ, ਇਸ ਲਈ ਜੋ ਯਹੂਦੀ ਉਹ ਦੇ ਮਾਰ ਸੁੱਟਣ ਦੇ ਮਗਰ ਪਏ ਸਨ।

2. ਅਤੇ ਯਹੂਦੀਆਂ ਦਾ ਡੇਰਿਆਂ ਦਾ ਪਰਬ (feast of the tabernacle) ਨੇੜੇ ਸੀ।
3. ਇਸ ਲਈ ਉਹ ਦੇ ਭਰਾਵਾਂ ਨੇ ਉਹ ਨੂੰ ਆਖਿਆ, "ਐਥੋਂ ਤੁਰ ਕੇ ਯਹੂਦਿਯਾ ਵਿਚ ਜਾਹ, ਤਾਂ ਜੋ ਤੇਰੇ ਕੰਮਾਂ ਨੂੰ ਜੋ ਤੂ ਕਰਦਾ ਹੈਂ ਤੇਰੇ ਚੇਲੇ ਵੀ ਦੇਖਣ।"
4. ਕਿਉਂਕਿ ਜੇ ਕੋਈ ਮਸ਼ਹੂਰ ਹੋਣਾ ਚਾਹੇ ਤਾਂ ਗੁਪਤ ਵਿਚ ਕੁਝ ਨਹੀਂ ਕਰਦਾ। ਜੇ ਤੂ ਇਹ ਕੰਮ ਕਰਦਾ ਹੈਂ ਤਾਂ ਆਪਣੇ ਆਪ ਨੂੰ ਦੁਨੀਆਂ ਉਤੇ ਜ਼ਾਹਿਰ ਕਰ।
5. ਉਹ ਦੇ ਭਰਾ ਵੀ ਉਸ ਉਤੇ ਨਿਹਚਾ ਨਹੀਂ ਕਰਦੇ ਸਨ।
6. ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੇਰਾ ਸਮਾਂ ਅਜੇ ਨਹੀਂ ਆਇਆ, ਪਰ ਤੁਹਾਡਾ ਸਮਾਂ ਨਿੱਤ ਤਿਆਰ ਰਹਿੰਦਾ ਹੈ।"
7. ਦੁਨੀਆਂ ਤੁਹਾਡੇ ਨਾਲ ਵੈਰ ਨਹੀਂ ਕਰ ਸਕਦੀ, ਪਰ ਮੇਰੇ ਨਾਲ ਵੈਰ ਕਰਦੀ ਹੈ, ਕਿਉਂ ਜੋ ਮੈਂ ਉਸ ਉਤੇ ਗਵਾਹੀ ਦਿੰਦਾ ਹਾਂ ਜੋ ਉਹ ਦੇ ਕੰਮ ਬੁਰੇ ਹਨ।
8. ਤੁਸੀਂ ਇਸ ਤਿਉਹਾਰ ਉਤੇ ਜਾਓ। ਮੈਂ ਅਜੇ ਇਸ ਤਿਉਹਾਰ ਉਤੇ ਨਹੀਂ ਜਾਵਾਂਗਾ, ਕਿਉਂਕਿ ਮੇਰੇ ਲਈ ਅਜੇ ਠੀਕ ਸਮਾਂ ਨਹੀਂ ਆਇਆ।
9. ਅਤੇ ਉਹ ਇਹ ਗੱਲਾਂ ਉਨ੍ਹਾਂ ਨੂੰ ਕਹਿ ਕੇ ਗਲੀਲ ਵਿਚ ਹੀ ਰਿਹਾ।
10. ਪਰ ਜਦ ਉਹ ਦੇ ਭਰਾ ਤਿਉਹਾਰ ਉਤੇ ਚਲੇ ਗਏ, ਤਾਂ ਉਹ ਆਪ ਵੀ ਤੁਰ ਪਿਆ, ਪਰਗਟ ਨਹੀਂ, ਪਰ ਗੁਪਤ ਵਿਚ।
11. ਤਦ ਯਹੂਦੀ ਉਹ ਨੂੰ ਤਿਉਹਾਰ ਦੇ ਇਕੱਠ ਵਿਚ ਲੱਭਣ ਲੱਗੇ, ਅਤੇ ਬੋਲੇ, "ਉਹ ਕਿੱਥੇ ਹੈ?"
12. ਲੋਕਾਂ ਵਿਚ ਉਹ ਦੇ ਬਾਰੇ ਬਹੁਤ ਚਰਚਾ ਹੋ ਰਹੀ ਸੀ, ਕਿਉਂਕਿ ਕਈ ਆਖਦੇ ਸਨ ਕਿ ਉਹ ਭਲਾ ਮਾਣਸ (Goodman) ਹੈ, ਪਰ ਹੋਰ ਆਖਦੇ ਸਨ, ਨਹੀਂ, ਪਰ ਉਹ ਲੋਕਾਂ ਨੂੰ ਧੋਖਾ ਦਿੰਦਾ ਹੈ।
13. ਪਰ ਤਾਂ ਵੀ ਯਹੂਦੀਆਂ ਦੇ ਡਰ ਦੇ ਮਾਰੇ ਕੋਈ ਉਹ ਦੀ ਗੱਲ ਖੋਲ੍ਹ ਕੇ ਨਹੀਂ ਕਰਦਾ ਸੀ।
14. ਤਿਉਹਾਰ ਦੇ ਦਿਨ ਹੁਣ ਅੱਧੇ ਬੀਤ ਗਏ ਸਨ, ਕਿ ਯਿਸੂ ਹੈਕਲ ਵਿਚ ਜਾ ਕੇ ਉਪਦੇਸ਼ ਦੇਣ ਲੱਗਾ।
15. ਤਦ ਯਹੂਦੀ ਹੈਰਾਨ ਹੋ ਕੇ ਬੋਲੇ, "ਬਿਨ੍ਹਾਂ ਪੜ੍ਹੇ ਇਹ ਨੂੰ ਵਿਦਿਆ ਕਿੱਥੋਂ ਆਈ ਹੈ?"
16. ਪਰ ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ ਕਿ ਮੇਰੀ ਸਿਖਿਆ, ਮੇਰੀ ਆਪਣੀ ਨਹੀਂ ਪਰ ਉਹ ਦੀ ਹੈ ਜਿਸ ਨੇ ਮੈਨੂੰ ਭੇਜਿਆ ਹੈ।
17. ਜੇ ਕੋਈ ਉਹ ਦੀ ਮਰਜ਼ੀ ਪੂਰੀ ਕਰਨੀ ਚਾਹੇ ਤਾਂ ਉਹ ਇਸ ਸਿਖਿਆ ਦੇ ਬਾਰੇ ਜਾਣੇਗਾ ਜੋ ਇਹ ਪਰਮੇਸ਼ੁਰ ਵਲੋਂ ਹੈ ਯਾ ਮੈਂ ਆਪਣੀ ਵਲੋਂ ਬੋਲਦਾ ਹਾਂ।
18. ਜੋ ਕੋਈ ਆਪਣੀ ਵਲੋਂ ਬੋਲਦਾ ਹੈ, ਸੋ ਆਪਣੀ ਹੀ ਵਡਿਆਈ ਚਾਹੁੰਦਾ ਹੈ, ਪਰ ਉਹ ਜੋ ਉਹਦੀ ਵਡਿਆਈ ਚਾਹੁੰਦਾ ਹੈ ਜਿਸ ਨੇ ਉਸ ਨੂੰ ਭੇਜਿਆ ਹੈ, ਉਹੀ

ਸੱਚਾ ਹੈ ਅਤੇ ਉਹਦੇ ਵਿਚ ਕੁਧਰਮ ਨਹੀਂ ਹੈ।

19. ਕੀ ਮੂਸਾ ਨੇ ਤੁਹਾਨੂੰ ਹੁਕਮਨਾਮਾ (the law) ਨਹੀਂ ਦਿੱਤਾ? ਪਰ ਤੁਹਾਡੇ ਵਿੱਚੋਂ ਕੋਈ ਵੀ ਹੁਕਮਨਾਮੇ ਉਤੇ ਨਹੀਂ ਚਲਦਾ। ਤੁਸੀਂ ਮੇਰੇ ਮਾਰ ਸੁੱਟਣ ਦੇ ਮਗਰ ਕਿਉਂ ਪਏ ਹੋ?

20. ਲੋਕਾਂ ਨੇ ਜਵਾਬ ਦਿੱਤਾ, "ਤੈਨੂੰ ਤਾਂ ਭੂਤ ਚਿੰਬੜਿਆ ਹੋਇਆ ਹੈ। ਕੌਣ ਤੇਰੇ ਮਾਰ ਸੁੱਟਣ ਦੇ ਮਗਰ ਪਿਆ ਹੈ?"

21. ਯਿਸੂ ਨੇ ਅੱਗੋਂ ਉਨ੍ਹਾਂ ਨੂੰ ਆਖਿਆ, "ਮੈਂ ਇਕ ਕੰਮ ਕੀਤਾ ਅਤੇ ਤੁਸੀਂ ਸੱਭੇ ਹੈਰਾਨ ਹੁੰਦੇ ਹੋ।"

22. ਇਸ ਕਾਰਨ ਮੂਸਾ ਨੇ ਤੁਹਾਨੂੰ ਸੁੰਨਤ (Circumcision) ਦੀ ਰੀਤ ਦਿੱਤੀ ਹੈ, ਭਾਵੇਂ ਉਹ ਮੂਸਾ ਤੋਂ ਨਹੀਂ ਪਰ ਪਿਉ ਦਾਦਿਆਂ ਤੋਂ ਹੈ, ਅਤੇ ਤੁਸੀਂ ਸਬਤ ਦੇ ਦਿਨ ਮਨੁੱਖ ਦੀ ਸੁੰਨਤ ਕਰਦੇ ਹੋ।

23. ਜੇ ਸਬਤ ਦੇ ਦਿਨ ਮਨੁੱਖ ਦੀ ਸੁੰਨਤ ਕੀਤੀ ਜਾਂਦੀ ਹੈ, ਇਸ ਲਈ ਜੋ ਮੂਸਾ ਦੀ ਸ਼ਰਾ ਟੁੱਟ ਨਾ ਜਾਏ, ਤਾਂ ਕੀ ਤੁਸੀਂ ਮੇਰੇ ਉਤੇ ਇਸ ਲਈ ਗੁੱਸੇ ਹੁੰਦੇ ਹੋ ਜੋ ਮੈਂ ਸਬਤ ਦੇ ਦਿਨ ਇਕ ਮਨੁੱਖ ਨੂੰ ਬਿਲਕੁਲ ਚੰਗਾ ਕੀਤਾ?

24. ਦਿਖਾਵੇ ਦੇ ਅਨੁਸਾਰ ਨਿਆਉਂ ਨਾ ਕਰੋ, ਪਰ ਸੱਚਾ ਨਿਆਉਂ ਕਰੋ।

25. ਤਦ ਯਰੂਸ਼ਲਮ ਦੇ ਲੋਕਾਂ ਵਿੱਚੋਂ ਕਈਆਂ ਨੇ ਕਿਹਾ, "ਕੀ ਇਹ ਉਹੋ ਨਹੀਂ ਜਿਹ ਦੇ ਮਾਰ ਸੁੱਟਣ ਦੇ ਮਗਰ ਉਹ ਪਏ ਹਨ?"

26. ਪਰ ਦੇਖੋ, ਉਹ ਤਾਂ ਖੁੱਲ੍ਹੇ ਬਚਨ ਪਿਆ ਬੋਲਦਾ ਹੈ ਅਤੇ ਉਹ ਉਸ ਨੂੰ ਕੁਝ ਨਹੀਂ ਕਹਿੰਦੇ। ਕੀ ਸਰਦਾਰਾਂ ਨੇ ਸੱਚ ਜਾਣ ਲਿਆ ਜੋ ਇਹੋ ਹੀ ਮਸੀਹ ਹੈ?

27. ਪਰ ਅਸੀਂ ਇਹ ਨੂੰ ਜਾਣਦੇ ਹਾਂ ਜੋ ਉਹ ਕਿੱਥੋਂ ਦਾ ਹੈ ਪਰ ਜਦ ਮਸੀਹ ਆਵੇਗਾ ਤਾਂ ਕੋਈ ਨਹੀਂ ਜਾਣੇਗਾ ਜੋ ਉਹ ਕਿੱਥੋਂ ਦਾ ਹੈ।

28. ਇਸ ਕਰਕੇ ਯਿਸੂ ਹੈਕਲ ਜਾਣੀ ਭਵਨ (Temple) ਵਿਚ ਉਪਦੇਸ਼ ਕਰਦਾ ਇਹ ਉਚੀ ਬੋਲਿਆ, "ਤੁਸੀਂ ਤਾਂ ਮੈਨੂੰ ਜਾਣਦੇ ਹੋ, ਨਾਲੇ ਇਹ ਵੀ ਜਾਣਦੇ ਹੋ ਜੋ ਮੈਂ ਕਿੱਥੋਂ ਦਾ ਹਾਂ। ਮੈਂ ਆਪਣੇ ਆਪ ਨਹੀਂ ਆਇਆ, ਪਰ ਜਿਸ ਨੇ ਮੈਨੂੰ ਭੇਜਿਆ ਸੋ ਸੱਚਾ ਹੈ, ਜਿਹਨੂੰ ਤੁਸੀਂ ਨਹੀਂ ਜਾਣਦੇ।"

29. ਪਰ ਮੈਂ ਉਹ ਨੂੰ ਜਾਣਦਾ ਹਾਂ, ਕਿਉਂ ਜੋ ਮੈਂ ਉਹ ਦੀ ਵਲੋਂ ਹਾਂ, ਅਤੇ ਉਹ ਨੇ ਮੈਨੂੰ ਭੇਜਿਆ ਹੈ।

30. ਤਦ ਉਹ ਉਸ ਦੇ ਫੜਨ ਦੇ ਮਗਰ ਪਏ, ਪਰ ਕਿਸੇ ਨੇ ਉਸ ਉਤੇ ਹੱਥ ਨਾ ਪਾਇਆ, ਇਸ ਲਈ ਜੋ ਉਹਦਾ ਸਮਾਂ ਅਜੇ ਨਹੀਂ ਆਇਆ ਸੀ।

31. ਪਰ ਉਨ੍ਹਾਂ ਲੋਕਾਂ ਵਿੱਚੋਂ ਬਹੁਤਿਆਂ ਨੇ ਉਸ ਉਤੇ ਨਿਹਚਾ ਕੀਤੀ, ਅਤੇ ਬੋਲੇ, "ਜਦ ਮਸੀਹ ਆਵੇਗਾ ਤਾਂ ਕੀ ਉਹ ਉਨ੍ਹਾਂ ਕਰਾਮਾਤਾਂ (Miracles) ਨਾਲੋਂ ਜਿਹੜੀਆਂ ਇਸ ਨੇ ਕੀਤੀਆਂ ਹਨ, ਕੁਝ ਵੱਧ ਕਰੇਗਾ?"

32. ਫਰੀਸੀਆਂ ਨੇ ਉਹ ਦੇ ਬਾਰੇ ਲੋਕਾਂ ਕੋਲੋਂ ਇਹ ਚਰਚਾ ਸੁਣੀ, ਤਾਂ ਮਹਾਂ ਗਰੰਥੀਆਂ (Chief Priests) ਅਤੇ ਫਰੀਸੀਆਂ ਨੇ ਸਿਪਾਹੀ ਭੇਜੇ ਜੋ ਉਹ ਨੂੰ ਫੜ ਲੈਣ।
33. ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਅਜੇ ਥੋੜ੍ਹਾ ਸਮਾਂ ਮੈਂ ਤੁਹਾਡੇ ਨਾਲ ਹਾਂ, ਅਤੇ ਜਿਸ ਨੇ ਮੈਨੂੰ ਭੇਜਿਆ ਉਹਦੇ ਕੋਲ ਚਲਿਆ ਜਾਂਦਾ ਹਾਂ।"
34. ਤੁਸੀਂ ਮੈਨੂੰ ਲੱਭੋਗੇ ਅਤੇ ਮੈਨੂੰ ਨਾ ਪਾਓਗੇ, ਅਤੇ ਜਿੱਥੇ ਮੈਂ ਹਾਂ ਤੁਸੀਂ ਨਹੀਂ ਆ ਸਕਦੇ।
35. ਤਦ ਯਹੂਦੀਆਂ ਨੇ ਆਪਸ ਵਿਚ ਆਖਿਆ, "ਉਹ ਕਿੱਥੇ ਜਾਵੇਗਾ ਜੋ ਅਸੀਂ ਉਹ ਨੂੰ ਲੱਭ ਨਹੀਂ ਸਕਾਂਗੇ? ਕੀ ਉਹ ਉਨ੍ਹਾਂ ਕੋਲ ਜਾਵੇਗਾ ਜਿਹੜੇ ਯੂਨਾਨੀਆਂ (ਗੈਰ-ਕੌਮਾਂ = Gentiles) ਵਿਚ ਖਿਲਰੇ ਹੋਏ ਹਨ ਅਤੇ ਯੂਨਾਨੀਆਂ ਨੂੰ ਉਪਦੇਸ਼ ਕਰੇਗਾ?"
36. ਇਹ ਕੀ ਗੱਲ ਹੈ ਜਿਹੜੀ ਉਹ ਨੇ ਆਖੀ, ਕਿ ਤੁਸੀਂ ਮੈਨੂੰ ਲੱਭੋਗੇ ਅਤੇ ਮੈਨੂੰ ਨਾ ਪਾਓਗੇ ਅਤੇ ਜਿੱਥੇ ਮੈਂ ਹਾਂ ਤੁਸੀਂ ਨਹੀਂ ਆ ਸਕਦੇ?
37. ਆਖਰੀ ਦਿਨ ਜਿਹੜਾ ਤਿਉਹਾਰ ਦਾ ਵੱਡਾ ਦਿਨ ਸੀ, ਯਿਸੂ ਖੜ੍ਹਾ ਹੋਇਆ ਅਤੇ ਇਹ ਕਹਿ ਕੇ ਉਚੀ ਬੋਲਿਆ, "ਜੇ ਕੋਈ ਤਿਹਾਇਆ ਹੋਵੇ, ਤਾਂ ਮੇਰੇ ਕੋਲ ਆਵੇ ਅਤੇ ਪੀਵੇ।"
38. ਜੋ ਕੋਈ ਮੇਰੇ ਉਤੇ ਨਿਹਚਾ ਕਰਦਾ ਹੈ, ਲਿਖਤ ਅਨੁਸਾਰ, ਅਮਿਰਤ ਜਲ ਦੀਆਂ ਨਦੀਆਂ ਉਹ ਦੇ ਅੰਦਰੋਂ ਵਗਣਗੀਆਂ।
39. ਪਰ ਉਹ ਨੇ ਇਹ ਗੱਲ ਪਵਿੱਤਰ ਆਤਮਾ ਦੇ ਬਾਰੇ ਕਹੀ ਸੀ, ਜਿਹੜਾ ਉਨ੍ਹਾਂ ਨੂੰ ਮਿਲਣਾ ਸੀ, ਜਿਨ੍ਹਾਂ ਉਸ ਉਤੇ ਨਿਹਚਾ ਕੀਤੀ, ਕਿਉਂਕਿ ਪਵਿੱਤਰ ਆਤਮਾ ਅਜੇ ਦਿੱਤਾ ਨਹੀਂ ਗਿਆ ਸੀ, ਇਸ ਲਈ ਜੋ ਯਿਸੂ ਦੀ ਮਹਿਮਾ ਅਜੇ ਪਰਕਾਸ਼ (Glorified) ਨਹੀਂ ਹੋਈ ਸੀ।
40. ਇਸ ਲਈ ਭੀੜ ਵਿੱਚੋਂ ਕਈਆਂ ਨੇ ਇਹ ਗੱਲਾਂ ਸੁਣ ਕੇ ਆਖਿਆ, "ਸੱਚ-ਮੁਚ ਇਹ ਉਹੋ ਨਬੀ ਹੈ।"
41. ਦੂਜਿਆਂ ਨੇ ਕਿਹਾ, "ਇਹ ਮਸੀਹ ਹੈ." ਪਰ ਕਈਆਂ ਨੇ ਕਿਹਾ, "ਕੀ ਮਸੀਹ ਗਲੀਲ ਵਿੱਚੋਂ ਆਉਂਦਾ ਹੈ?"
42. ਕੀ ਲਿਖਤਾਂ ਨਹੀਂ ਕਹਿੰਦੀਆਂ, ਜੋ ਮਸੀਹ ਦਾਊਦ ਦੀ ਅੰਸ ਵਿੱਚੋਂ ਅਤੇ ਬੈਤਲਹਮ ਦੀ ਨਗਰੀ ਤੋਂ ਜਿੱਥੇ ਦਾਊਦ ਸੀ ਆਉਂਦਾ ਹੈ?
43. ਸੋ ਉਹ ਦੇ ਕਾਰਨ ਲੋਕਾਂ ਵਿਚ ਫੁੱਟ ਪੈ ਗਈ।
44. ਅਤੇ ਉਨ੍ਹਾਂ ਵਿੱਚੋਂ ਕਈ ਚਾਹੁੰਦੇ ਸਨ, ਜੋ ਇਹ ਨੂੰ ਫੜ ਲਈਏ ਪਰ ਕਿਸੇ ਨੇ ਉਸ ਉਤੇ ਹੱਥ ਨਾ ਪਾਏ।
45. ਤਦ ਹੈਕਲ ਜਾਣੀ ਭਵਨ (Temple) ਦੇ ਸਿਪਾਹੀ (Temple-Guards) ਮਹਾਂ

ਗਰੰਥੀਆਂ (Chief Priests) ਅਤੇ ਫਰੀਸੀਆਂ ਕੋਲ ਮੁੜ ਆਏ, ਅਤੇ ਉਨ੍ਹਾਂ ਨੇ ਉਨਾਂ ਨੂੰ ਪੁੱਛਿਆ, "ਤੁਸੀਂ ਉਹ ਨੂੰ ਕਿਉਂ ਨਾ ਲਿਆਏ?"

46. ਸਿਪਾਹੀਆਂ ਨੇ ਜਵਾਬ ਦਿੱਤਾ, "ਇਹ ਦੇ ਤੁਲ ਕਦੇ ਕਿਸੇ ਮਨੁੱਖ ਨੇ ਬਚਨ ਨਹੀਂ ਕੀਤਾ।"

47. ਤਾਂ ਫਰੀਸੀਆਂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਕੀ ਤੁਸੀਂ ਭੀ ਭਰਮਾਏ ਗਏ ਹੋ?"

48. ਕੀ ਸਰਦਾਰਾਂ (Rulers) ਅਤੇ ਫਰੀਸੀਆਂ ਵਿੱਚੋਂ ਕਿਸੇ ਨੇ ਉਸ ਉਤੇ ਨਿਹਚਾ ਕੀਤੀ ਹੈ?

49. ਪਰ ਲਾਨਤ ਹੈ ਇਨ੍ਹਾਂ ਲੋਕਾਂ ਉਤੇ, ਜਿਹੜੇ ਸ਼ਰਾ (the law) ਨੂੰ ਨਹੀਂ ਜਾਣਦੇ ਹਨ।

50. ਨਿਕੁਦੇਮੁਸ ਨੇ ਜਿਹੜਾ ਪਹਿਲਾਂ ਯਿਸੂ ਦੇ ਕੋਲ ਆਇਆ ਅਤੇ ਉਨ੍ਹਾਂ ਵਿੱਚੋਂ ਇਕ ਸੀ ਉਨ੍ਹਾਂ ਨੂੰ ਪੁੱਛਿਆ,

51. "ਕੀ ਸਾਡੀ ਸ਼ਰਾ ਕਿਸੇ ਮਨੁੱਖ ਦੀ ਸੁਣਨ ਅਤੇ ਇਹ ਜਾਨਣ ਤੋਂ ਪਹਿਲਾਂ ਜੋ ਉਹ ਕੀ ਕਰਦਾ ਹੈ, ਦੋਸ਼ੀ ਠਹਿਰਾਉਂਦੀ ਹੈ?"

52. ਉਨ੍ਹਾਂ ਨੇ ਉਸ ਨੂੰ ਜਵਾਬ ਦਿੱਤਾ, "ਕੀ ਤੂ ਭੀ ਗਲੀਲ ਤੋਂ ਹੈਂ? ਭਾਲ, ਅਤੇ ਦੇਖ, ਜੋ ਗਲੀਲ ਵਿੱਚੋਂ ਕੋਈ ਨਬੀ ਨਹੀਂ ਉਠਦਾ।"

53. ਤਦ ਸਭ ਆਪੋ ਆਪਣੇ ਘਰਾਂ ਨੂੰ ਚਲੇ ਗਏ।

## 8. ਜ਼ਨਾਹਕਾਰ ਔਰਤ ਦਾ ਛੁਟਕਾਰਾ

1. ਪਰ ਯਿਸੂ ਜ਼ੈਤੂਨ ਦੇ ਪਹਾੜ ਨੂੰ ਚਲਾ ਗਿਆ।

2. ਅਤੇ ਸਵੇਰ ਨੂੰ ਉਹ ਹੈਕਲ ਜਾਣੀ ਭਵਨ ਵਿਚ ਫਿਰ ਆਇਆ ਅਤੇ ਸਭ ਲੋਕ ਉਹ ਦੇ ਕੋਲ ਆਏ ਅਤੇ ਉਹ ਬੈਠ ਕੇ ਉਨ੍ਹਾਂ ਨੂੰ ਉਪਦੇਸ਼ ਦੇਣ ਲੱਗਾ।

3. ਤਦ ਗਰੰਥੀ (ਹੁਕਮਨਾਮੇ ਦੀ ਸਿਖਿਆ ਦੇਣ ਵਾਲੇ = Scribes) ਅਤੇ ਫਰੀਸੀ ਇਕ ਔਰਤ ਨੂੰ ਉਹਦੇ ਕੋਲ ਲਿਆਏ, ਜਿਹੜੀ ਜ਼ਨਾਹ (Adultery) ਵਿਚ ਫੜੀ ਗਈ ਸੀ, ਅਤੇ ਉਸ ਨੂੰ ਵਿਚਕਾਰ ਖੜ੍ਹੀ ਕਰ ਕੇ।

4. ਉਹ ਨੂੰ ਕਿਹਾ, "ਗੁਰੂ ਜੀ, (Master) ਇਹ ਔਰਤ ਠੀਕ ਜ਼ਨਾਹ ਦੇ ਵੇਲੇ ਫੜੀ ਗਈ ਹੈ।

5. ਅਤੇ ਮੂਸਾ ਨੇ ਹੁਕਮਨਾਮੇ ਵਿਚ ਸਾਨੂੰ ਹੁਕਮ ਦਿੱਤਾ ਹੈ, ਜੋ ਏਹੋ ਜਿਹੀਆਂ ਨੂੰ ਪੱਥਰਾਂ ਨਾਲ ਮਾਰ ਸੁੱਟੋ। ਹੁਣ ਤੂ ਇਹ ਦੇ ਹੱਕ ਵਿਚ ਕੀ ਆਖਦਾ ਹੈਂ?"

6. ਪਰ ਉਨ੍ਹਾਂ ਨੇ ਉਹ ਦੇ ਪਰਤਾਉਣ ਲਈ ਗੱਲ ਕਹੀ ਸੀ ਜੋ ਉਸ ਉਤੇ ਅਲਜ਼ਾਮ ਲਾਉਣ ਦਾ ਮੌਕਾ ਮਿਲੇ। ਪਰ ਯਿਸੂ ਹੇਠਾਂ ਨਿਉਂ ਕੇ ਉਂਗਲ ਨਾਲ ਧਰਤੀ

ਉਤੇ ਲਿਖਣ ਲੱਗਾ।
7. ਸੋ ਜਦ ਉਹ ਉਸ ਤੋਂ ਪੁੱਛੀ ਗਏ, ਤਾਂ ਉਹ ਨੇ ਸਿੱਧੇ ਹੋ ਕੇ ਉਨ੍ਹਾਂ ਨੂੰ ਆਖਿਆ, "ਤੁਹਾਡੇ ਵਿੱਚੋਂ ਜਿਸ ਨੇ ਕਦੀ ਪਾਪ ਨਹੀਂ ਕੀਤਾ, ਉਹ ਪਹਿਲਾਂ ਉਸ ਨੂੰ ਪੱਥਰ ਮਾਰੇ।"
8. ਫਿਰ ਹੇਠਾਂ ਨਿਉਂ ਕੇ ਉਂਗਲ ਨਾਲ ਧਰਤੀ ਉਤੇ ਲਿਖਣ ਲੱਗਾ।
9. ਇਹ ਸੁਣ ਕੇ ਉਹ ਵੱਡਿਆਂ ਤੋਂ ਲੈ ਕੇ ਛੋਟਿਆਂ ਤੀਕੁਰ, ਇਕ ਇਕ ਕਰਕੇ ਸਭ ਚਲੇ ਗਏ ਅਤੇ ਯਿਸੂ ਇਕੱਲਾ ਹੀ ਰਹਿ ਗਿਆ, ਅਤੇ ਉਹ ਔਰਤ ਵਿਚਕਾਰ ਖੜ੍ਹੀ ਰਹੀ।
10. ਤਦ ਯਿਸੂ ਨੇ ਸਿੱਧੇ ਹੋ ਕੇ ਉਹ ਨੂੰ ਕਿਹਾ, "ਹੇ ਬੀਬੀ, (Woman) ਤੇਰੇ ਉਤੇ ਦੋਸ਼ ਲਾਉਂਣ ਵਾਲੇ ਕਿੱਥੇ ਹਨ? ਕੀ ਕਿਸੇ ਨੇ ਤੇਰੇ ਉਤੇ ਸਜ਼ਾ ਦਾ ਹੁਕਮ ਨਾ ਦਿੱਤਾ?"
11. ਉਹ ਬੋਲੀ, "ਪ੍ਰਭੂ ਜੀ, ਕਿਸੇ ਨੇ ਵੀ ਨਹੀਂ।" ਤਦ ਯਿਸੂ ਨੇ ਕਿਹਾ, "ਮੈਂ ਵੀ ਤੈਨੂੰ ਸਜ਼ਾ ਨਹੀਂ ਦਿੰਦਾ, ਜਾਹ, ਅਤੇ ਅੱਗੇ ਤੋਂ ਫਿਰ ਪਾਪ ਨਾ ਕਰੀਂ।"
12. ਤਦ ਯਿਸੂ ਨੇ ਫਿਰ ਉਨ੍ਹਾਂ ਨੂੰ ਆਖਿਆ, "ਦੁਨੀਆਂ ਦਾ ਚਾਨਣ ਮੈਂ ਹਾਂ। ਜਿਹੜਾ ਮੇਰੇ ਪਿੱਛੇ ਤੁਰਦਾ ਹੈ, ਹਨ੍ਹੇਰੇ ਵਿਚ ਕਦੇ ਨਾ ਚੱਲੇਗਾ, ਪਰ ਉਹ ਦੇ ਕੋਲ ਜੀਵਨ ਦਾ ਚਾਨਣ ਹੋਵੇਗਾ।"
13. ਇਸ ਲਈ ਫਰੀਸੀਆਂ ਨੇ ਉਹ ਨੂੰ ਕਿਹਾ, "ਤੂ ਆਪਣੇ ਉਤੇ ਆਪ ਹੀ ਗਵਾਹੀ ਦਿੰਦਾ ਹੈਂ। ਤੇਰੀ ਗਵਾਹੀ ਸੱਚੀ ਨਹੀਂ।"
14. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਭਾਵੇਂ ਮੈਂ ਆਪਣੇ ਉਤੇ ਆਪ ਹੀ ਗਵਾਹੀ ਦਿੰਦਾ ਹਾਂ, ਫਿਰ ਵੀ ਮੇਰੀ ਗਵਾਹੀ ਸੱਚੀ ਹੈ, ਕਿਉਂ ਜੋ ਮੈਂ ਜਾਣਦਾ ਹਾਂ ਜੋ ਮੈਂ ਕਿੱਥੋਂ ਆਇਆ ਹਾਂ ਅਤੇ ਕਿੱਥੇ ਨੂੰ ਜਾਂਦਾ ਹਾਂ, ਪਰ ਤੁਸੀਂ ਨਹੀਂ ਜਾਣਦੇ ਜੋ ਮੈਂ ਕਿੱਥੋਂ ਆਇਆ ਅਤੇ ਕਿੱਥੇ ਨੂੰ ਜਾਂਦਾ ਹਾਂ।"
15. ਤੁਸੀਂ ਸਰੀਰ ਦੇ ਅਨੁਸਾਰ ਨਿਆਉਂ ਕਰਦੇ ਹੋ। ਮੈਂ ਕਿਸੇ ਦਾ ਨਿਆਉਂ ਨਹੀਂ ਕਰਦਾ।
16. ਪਰ ਜੇ ਮੈਂ ਨਿਆਉਂ ਕਰਾਂ ਤਾਂ ਵੀ ਮੇਰਾ ਨਿਆਉਂ ਸੱਚਾ ਹੈ ਕਿਉਂ ਜੋ ਮੈਂ ਇਕੱਲਾ ਨਹੀਂ ਹਾਂ, ਪਰ ਮੈਂ ਅਤੇ ਮੇਰਾ ਪਿਤਾ ਜਿਸ ਨੇ ਮੈਨੂੰ ਭੇਜਿਆ ਹੈ।
17. ਤੁਹਾਡੀ ਸ਼ਰਾ (the law) ਵਿਚ ਵੀ ਇਹ ਲਿਖਿਆ ਹੋਇਆ ਹੈ, ਕਿ ਦੋ ਮਨੁੱਖਾਂ ਦੀ ਗਵਾਹੀ ਸੱਚੀ ਹੁੰਦੀ ਹੈ।
18. ਇਕ ਤਾਂ ਮੈਂ ਹਾਂ ਜੋ ਆਪਣੇ ਉਤੇ ਗਵਾਹੀ ਦਿੰਦਾ ਹਾਂ, ਅਤੇ ਇਕ ਮੇਰਾ ਪਿਤਾ ਜਿਹਨੇ ਮੈਨੂੰ ਭੇਜਿਆ, ਮੇਰੇ ਉਤੇ ਗਵਾਹੀ ਦਿੰਦਾ ਹੈ।
19. ਤਦ ਉਨ੍ਹਾਂ ਉਸ ਨੂੰ ਆਖਿਆ, "ਕਿੱਥੇ ਹੈ ਤੇਰਾ ਪਿਤਾ?" ਯਿਸੂ ਨੇ ਜਵਾਬ ਦਿੱਤਾ, "ਤੁਸੀਂ ਨਾ ਮੈਨੂੰ ਜਾਣਦੇ ਹੋ, ਨਾ ਮੇਰੇ ਪਿਤਾ ਨੂੰ। ਜੇ ਤੁਸੀਂ ਮੈਨੂੰ ਜਾਣਦੇ

ਤਾਂ ਮੇਰੇ ਪਿਤਾ ਨੂੰ ਵੀ ਜਾਣਦੇ।"
20. ਉਸ ਨੇ ਹੈਕਲ ਜਾਣੀ ਭਵਨ (temple) ਦੇ ਵਿਚ ਉਪਦੇਸ਼ ਕਰਦੇ ਹੋਏ ਏਹ ਗੱਲਾਂ ਖਜ਼ਾਨੇ ਦੇ ਅੰਦਰ ਆਖੀਆਂ, ਅਤੇ ਕਿਸੇ ਨੇ ਉਹ ਨੂੰ ਨਾ ਫੜਿਆ, ਕਿਉਂ ਜੋ ਉਹ ਦਾ ਵੇਲਾ ਅਜੇ ਨਹੀਂ ਸੀ ਆਇਆ।
21. ਉਸ ਨੇ ਫਿਰ ਉਨ੍ਹਾਂ ਨੂੰ ਆਖਿਆ, "ਮੈਂ ਤਾਂ ਆਪਣੇ ਰਾਹ ਚਲਿਆ ਜਾਂਦਾ ਹਾਂ ਅਤੇ ਤੁਸੀਂ ਮੈਨੂੰ ਲੱਭੋਗੇ ਅਤੇ ਆਪਣੇ ਪਾਪਾਂ ਵਿਚ ਮਰੋਗੇ। ਜਿੱਥੇ ਮੈਂ ਜਾਂਦਾ ਹਾਂ ਤੁਸੀਂ ਨਹੀਂ ਆ ਸਕਦੇ।"
22. ਤਦ ਯਹੂਦੀਆਂ ਨੇ ਕਿਹਾ, "ਕੀ ਉਹ ਆਪਣੇ ਆਪ ਨੂੰ ਮਾਰ ਲਵੇਗਾ? ਕਿਉਂ ਜੋ ਉਹ ਕਹਿੰਦਾ ਹੈ, ਜੋ ਜਿੱਥੇ ਮੈਂ ਜਾਂਦਾ ਹਾਂ ਤੁਸੀਂ ਨਹੀਂ ਆ ਸਕਦੇ?"
23. ਉਸ ਨੇ ਉਨ੍ਹਾਂ ਨੂੰ ਕਿਹਾ, "ਤੁਸੀਂ ਹੇਠੋਂ ਦੇ ਹੋ, ਮੈਂ ਉਪਰੋਂ ਹਾਂ। ਤੁਸੀਂ ਇਸ ਦੁਨੀਆਂ ਦੇ ਹੋ, ਮੈਂ ਇਸ ਦੁਨੀਆਂ ਦਾ ਨਹੀਂ ਹਾਂ।"
24. ਇਸ ਲਈ ਮੈਂ ਤੁਹਾਨੂੰ ਕਿਹਾ ਜੋ ਤੁਸੀਂ ਆਪਣੇ ਪਾਪਾਂ ਵਿਚ ਮਰੋਗੇ, ਕਿਉਂਕਿ ਜੇ ਤੁਸੀਂ ਨਿਹਚਾ ਨਾ ਕਰੋ ਕਿ ਮੈਂ ਉਹੋ ਹਾਂ ਤਾਂ ਆਪਣੇ ਪਾਪਾਂ ਵਿਚ ਮਰੋਗੇ।
25. ਤਦ ਉਨ੍ਹਾਂ ਨੇ ਉਸ ਨੂੰ ਕਿਹਾ, "ਤੂ ਹੈਂ ਕੌਣ?" ਯਿਸੂ ਨੇ ਉਨ੍ਹਾਂ ਨੂੰ ਆਖਿਆ, "ਮੈਂ ਉਹੋ ਹਾਂ, ਜੋ ਮੁੱਢੋਂ ਤੁਹਾਨੂੰ ਦੱਸਦਾ ਆਇਆ ਹਾਂ।"
26. ਤੁਹਾਡੇ ਹੱਕ ਵਿਚ ਮੈਂ ਬਹੁਤ ਕੁਝ ਕਹਿਣਾ ਅਤੇ ਨਿਆਉਂ ਕਰਨਾ ਹੈ, ਪਰ ਜਿਸ ਨੇ ਮੈਨੂੰ ਭੇਜਿਆ ਉਹ ਸੱਚਾ ਹੈ, ਅਤੇ ਜਿਹੜੀਆਂ ਗੱਲਾਂ ਮੈਂ ਉਸ ਕੋਲੋਂ ਸੁਣੀਆਂ, ਉਹੀ ਦੁਨੀਆਂ ਨੂੰ ਕਹਿੰਦਾ ਹਾਂ।
27. ਉਹ ਨਾ ਸਮਝੇ ਜੋ ਉਹ ਸਾਨੂੰ ਪਿਤਾ ਦੇ ਬਾਰੇ ਕਹਿੰਦਾ ਹੈ।
28. ਤਦ ਯਿਸੂ ਨੇ ਕਿਹਾ, "ਜਦ ਤੁਸੀਂ ਮਨੁੱਖ ਦੇ ਪੁੱਤਰ ਨੂੰ ਉਚਾ ਕਰੋਗੇ ਤਾਂ ਜਾਣੋਗੇ, ਜੋ ਮੈਂ ਉਹੋ ਹਾਂ ਅਤੇ ਇਹ ਜੋ ਮੈਂ ਆਪਣੀ ਵਲੋਂ ਕੁਝ ਨਹੀਂ ਕਰਦਾ, ਪਰ ਜਿਵੇਂ ਪਿਤਾ ਨੇ ਮੈਨੂੰ ਸਿਖਾਇਆ ਹੈ ਓਸੇ ਤਰ੍ਹਾਂ ਹੀ ਮੈਂ ਇਹ ਗੱਲਾਂ ਕਹਿੰਦਾ ਹਾਂ।"
29. ਅਤੇ ਜਿਸ ਨੇ ਮੈਨੂੰ ਭੇਜਿਆ ਉਹ ਮੇਰੇ ਨਾਲ ਹੈ। ਉਸ ਨੇ ਮੈਨੂੰ ਇਕੱਲਾ ਨਹੀਂ ਛੱਡਿਆ ਕਿਉਂ ਜੋ ਮੈਂ ਸਦਾ ਉਹ ਕੰਮ ਕਰਦਾ ਹਾਂ, ਜਿਹੜੇ ਉਸ ਨੂੰ ਪਸੰਦ ਹਨ।
30. ਉਹ ਦੇ ਇਹ ਗੱਲਾਂ ਕਰਦਿਆਂ ਬਹੁਤਿਆਂ ਨੇ ਉਹ ਦੇ ਉਤੇ ਨਿਹਚਾ ਕੀਤੀ।
31. ਤਦ ਯਿਸੂ ਨੇ ਉਨ੍ਹਾਂ ਯਹੂਦੀਆਂ ਨੂੰ ਜਿਨ੍ਹਾਂ ਉਹ ਦੇ ਉਤੇ ਨਿਹਚਾ ਕੀਤੀ ਸੀ ਕਿਹਾ, "ਜੇ ਤੁਸੀਂ ਮੇਰੇ ਬਚਨ ਤੇ ਖੜ੍ਹੇ ਰਹੋ, ਤਾਂ ਠੀਕ ਤੁਸੀਂ ਮੇਰੇ ਚੇਲੇ ਹੋ।"
32. ਅਤੇ ਤੁਸੀਂ ਸਚਿਆਈ ਨੂੰ ਜਾਣੋਗੇ, ਅਤੇ ਸਚਿਆਈ ਤੁਹਾਨੂੰ ਅਜ਼ਾਦ ਕਰੇਗੀ।
33. ਉਨ੍ਹਾਂ ਜਵਾਬ ਦਿੱਤਾ ਕਿ ਅਸੀਂ ਅਬਰਾਹਾਮ ਦੀ ਉਲਾਦ ਹਾਂ ਅਤੇ ਕਦੀ ਕਿਸੇ ਦੀ ਗੁਲਾਮੀ ਵਿਚ ਨਹੀਂ ਰਹੇ। ਤੂ ਕਿਵੇਂ ਆਖਦਾ ਹੈਂ ਜੋ ਤੁਸੀਂ ਅਜ਼ਾਦ ਕੀਤੇ ਜਾਓਗੇ?

34. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੈਂ ਤੁਹਾਨੂੰ ਸੱਚ-ਸੱਚ ਆਖਦਾ ਹਾਂ, ਕਿ ਹਰੇਕ ਜੋ ਪਾਪ ਕਰਦਾ ਹੈ, ਸੋ ਪਾਪ ਦਾ ਗੁਲਾਮ ਹੈ।"
35. ਅਤੇ ਗੁਲਾਮ ਸਦਾ ਘਰ ਵਿਚ ਨਹੀਂ ਰਹਿੰਦਾ। ਪੁੱਤਰ ਸਦਾ ਰਹਿੰਦਾ ਹੈ।
36. ਇਸ ਲਈ ਜੇ ਪੁੱਤਰ ਤੁਹਾਨੂੰ ਅਜ਼ਾਦ ਕਰੇ, ਤਾਂ ਠੀਕ ਤੁਸੀਂ ਅਜ਼ਾਦ ਹੋਵੋਗੇ।
37. ਮੈਂ ਜਾਣਦਾ ਹਾਂ ਜੋ ਤੁਸੀਂ ਅਬਰਾਹਾਮ ਦੀ ਉਲਾਦ ਹੋ, ਪਰ ਤੁਸੀਂ ਮੇਰੇ ਮਾਰ ਸੁੱਟਣ ਦੇ ਮਗਰ ਪਏ ਹੋ, ਇਸ ਲਈ ਜੋ ਤੁਹਾਡੇ ਵਿਚ ਮੇਰੇ ਬਚਨ ਲਈ ਜਗਾਹ ਨਹੀ ਹੈ।
38. ਮੈਂ ਜੋ ਕੁਝ ਆਪਣੇ ਪਿਤਾ ਦੇ ਕੋਲ ਦੇਖਿਆ ਹੈ ਓਹੀ ਕਹਿੰਦਾ ਹਾਂ, ਅਤੇ ਤੁਸੀਂ ਵੀ ਜੋ ਕੁਝ ਆਪਣੇ ਪਿਓ ਦੇ ਕੋਲੋਂ ਸੁਣਿਆਂ ਹੈ ਓਹੀ ਕਰਦੇ ਹੋ।
39. ਉਨ੍ਹਾਂ ਨੇ ਉਸ ਨੂੰ ਜਵਾਬ ਦਿੱਤਾ, "ਸਾਡਾ ਪਿਤਾ ਅਬਰਾਹਾਮ ਹੈ"। ਯਿਸੂ ਨੇ ਉਨ੍ਹਾਂ ਨੂੰ ਆਖਿਆ, "ਜੇ ਤੁਸੀਂ ਅਬਰਾਹਾਮ ਦੀ ਉਲਾਦ ਹੁੰਦੇ ਤਾਂ ਅਬਰਾਹਾਮ ਜਿਹੇ ਕੰਮ ਕਰਦੇ।"
40. ਪਰ ਹੁਣ ਤੁਸੀਂ ਮੇਰੇ ਮਾਰ ਸੁੱਟਣ ਦੇ ਮਗਰ ਪਏ ਹੋ, ਜੋ ਅਜਿਹਾ ਮਨੁੱਖ ਹਾਂ ਜਿਸ ਨੇ ਤੁਹਾਨੂੰ ਉਹ ਸੱਚੀ ਗੱਲ ਦੱਸੀ ਹੈ, ਜਿਹੜੀ ਮੈਂ ਪਰਮੇਸ਼ੁਰ ਕੋਲੋਂ ਸੁਣੀ ਹੈ, ਅਬਰਾਹਾਮ ਨੇ ਇਸ ਤਰ੍ਹਾਂ ਨਹੀਂ ਕੀਤਾ।
41. ਤੁਸੀਂ ਆਪਣੇ ਪਿਉ ਜਿਹੇ ਕੰਮ ਕਰਦੇ ਹੋ, ਉਨ੍ਹਾਂ ਨੇ ਉਸ ਨੂੰ ਕਿਹਾ, "ਅਸੀਂ ਹਰਾਮ ਦੇ (Born of fornication) ਨਹੀਂ ਹਾਂ, ਸਾਡਾ ਪਿਤਾ ਇਕ ਪਰਮੇਸ਼ੁਰ ਹੀ ਹੈ।"
42. ਯਿਸੂ ਨੇ ਉਨ੍ਹਾਂ ਨੂੰ ਕਿਹਾ, "ਜੇ ਪਰਮੇਸ਼ੁਰ ਤੁਹਾਡਾ ਪਿਤਾ ਹੁੰਦਾ, ਤਾਂ ਤੁਸੀਂ ਮੈਨੂੰ ਪਿਆਰ ਕਰਦੇ, ਇਸ ਲਈ ਜੋ ਮੈਂ ਪਰਮੇਸ਼ੁਰ ਤੋਂ ਨਿੱਕਲ ਕੇ ਆਇਆ ਹਾਂ। ਮੈਂ ਆਪਣੇ ਆਪ ਨਹੀਂ ਆਇਆ, ਪਰ ਉਸ ਨੇ ਮੈਨੂੰ ਭੇਜਿਆ ਹੈ।"
43. ਤੁਸੀਂ ਮੇਰੀਆਂ ਗੱਲਾਂ ਕਿਉਂ ਨਹੀਂ ਸਮਝਦੇ? ਇਸ ਲਈ ਜੋ ਮੇਰਾ ਵਚਨ ਸੁਣ ਨਹੀਂ ਸਕਦੇ।
44. ਤੁਸੀਂ ਆਪਣੇ ਪਿਉ ਸ਼ੈਤਾਨ ਤੋਂ ਹੋ, ਅਤੇ ਆਪਣੇ ਪਿਉ ਦੀਆਂ ਕਾਮਨਾਂ (Lusts) ਦੇ ਅਨੁਸਾਰ ਕਰਨਾ ਚਾਹੁੰਦੇ ਹੋ। ਉਹ ਤਾਂ ਮੁੱਢੋਂ ਹੀ ਕਾਤਲ ਸੀ, ਅਤੇ ਸਚਿਆਈ ਉਤੇ ਟਿਕਿਆ ਨਾ ਰਿਹਾ, ਕਿਉਂਕਿ ਉਸ ਵਿਚ ਸਚਿਆਈ ਹੈ ਹੀ ਨਹੀਂ। ਜਦ ਉਹ ਝੂਠ ਬੋਲਦਾ ਹੈ, ਤਾਂ ਉਹ ਆਪਣੀਆਂ ਹੀ ਬੋਲਦਾ ਹੈ, ਕਿਉਂਕਿ ਉਹ ਝੂਠਾ ਹੈ ਅਤੇ ਝੂਠ ਦਾ ਪਿਉ ਹੈ।
45. ਪਰ ਇਸ ਕਾਰਨ ਜੋ ਮੈਂ ਸੱਚ ਆਖਦਾ ਹਾਂ, ਤੁਸੀਂ ਮੇਰਾ ਵਿਸ਼ਵਾਸ ਨਹੀਂ ਕਰਦੇ ਹੋ।
46. ਕੌਣ ਤੁਹਾਡੇ ਵਿੱਚੋਂ ਮੇਰੇ ਵਿਚ ਗੁਨਾਹ ਸਾਬਤ ਕਰਦਾ ਹੈ? ਜੇ ਮੈਂ ਸੱਚ ਕਹਿੰਦਾ ਹਾਂ. ਤਾਂ ਤੁਸੀਂ ਮੇਰਾ ਵਿਸ਼ਵਾਸ ਕਿਉਂ ਨਹੀਂ ਕਰਦੇ?

47. ਜੋ ਪਰਮੇਸ਼ੁਰ ਤੋਂ ਹੈ ਸੋ ਪਰਮੇਸ਼ੁਰ ਦੇ ਬਚਨ ਸੁਣਦਾ ਹੈ, ਤੁਸੀਂ ਇਸੇ ਕਾਰਨ ਨਹੀਂ ਸੁਣਦੇ ਕਿਉਂ ਜੋ ਤੁਸੀਂ ਪਰਮੇਸ਼ੁਰ ਤੋਂ ਨਹੀਂ ਹੋ।
48. ਤਦ ਯਹੂਦੀਆਂ ਨੇ ਉਹ ਨੂੰ ਜਵਾਬ ਦਿੱਤਾ, "ਕੀ ਅਸੀਂ ਠੀਕ ਨਹੀਂ ਕਹਿੰਦੇ, ਜੋ ਤੂ ਸਾਮਰੀ ਹੈਂ ਅਤੇ ਤੈਨੂੰ ਇਕ ਭੂਤ ਚਿੰਬੜਿਆ ਹੋਇਆ ਹੈ?"
49. ਯਿਸੂ ਨੇ ਜਵਾਬ ਦਿੱਤਾ, "ਮੈਨੂੰ ਭੂਤ ਨਹੀਂ ਚਿੰਬੜਿਆ, ਪਰ ਮੈਂ ਆਪਣੇ ਪਿਤਾ ਦਾ ਆਦਰ ਕਰਦਾ ਹਾਂ ਅਤੇ ਤੁਸੀਂ ਮੇਰਾ ਨਿਰਾਦਰ ਕਰਦੇ ਹੋ।"
50. ਮੈਂ ਆਪਣੀ ਵਡਿਆਈ ਨਹੀਂ ਚਾਹੁੰਦਾ। ਇਕ ਹੈ ਜੋ ਚਾਹੁੰਦਾ ਅਤੇ ਨਿਆਉਂ ਕਰਦਾ ਹੈ।
51. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, "ਕਿ ਜੇ ਕੋਈ ਮੇਰੇ ਬਚਨ ਦੀ ਪਾਲਨਾ ਕਰੇ ਤਾਂ ਉਹ ਕਦੀ ਵੀ ਮੌਤ ਨਾ ਦੇਖੇਗਾ।"
52. ਤਦ ਯਹੂਦੀਆਂ ਨੇ ਉਹ ਨੂੰ ਕਿਹਾ, "ਹੁਣ ਅਸੀਂ ਜਾਣ ਗਏ ਜੋ ਤੈਨੂੰ ਇਕ ਭੂਤ ਚਿੰਬੜਿਆ ਹੋਇਆ ਹੈ। ਅਬਰਾਹਾਮ ਮਰ ਗਿਆ, ਨਾਲੇ ਨਬੀ ਵੀ ਅਤੇ ਤੂ ਆਖਦਾ ਹੈਂ ਕਿ ਜੇ ਕੋਈ ਮੇਰੇ ਬਚਨ ਦੀ ਪਾਲਨਾ ਕਰੇ ਤਾਂ ਉਹ ਕਦੀ ਵੀ ਮੌਤ ਦਾ ਸੁਆਦ ਨਹੀਂ ਦੇਖੇਗਾ।"
53. ਕੀ ਤੂ ਸਾਡੇ ਪਿਤਾ ਅਬਰਾਹਾਮ ਨਾਲੋਂ ਜੋ ਮਰ ਚੁੱਕਾ ਹੈ ਵੱਡਾ ਹੈਂ? ਅਤੇ ਨਬੀ ਵੀ ਮਰ ਗਏ। ਤੂ ਆਪਣੇ ਆਪ ਨੂੰ ਕੀ ਬਣਾਉਂਦਾ ਹੈਂ?
54. ਯਿਸੂ ਨੇ ਜਵਾਬ ਦਿੱਤਾ, "ਜੇ ਮੈਂ ਆਪਣੀ ਵਡਿਆਈ ਕਰਾਂ, ਤਾਂ ਮੇਰੀ ਵਡਿਆਈ ਕੁਝ ਨਹੀਂ ਹੈ। ਜੋ ਮੇਰੀ ਵਡਿਆਈ ਕਰਦਾ ਹੈ ਸੋ ਮੇਰਾ ਪਿਤਾ ਹੈ, ਜਿਸ ਨੂੰ ਤੁਸੀਂ ਆਖਦੇ ਹੋ ਜੋ ਉਹ ਸਾਡਾ ਪਰਮੇਸ਼ੁਰ ਹੈ।"
55. ਅਤੇ ਤੁਸੀਂ ਉਹ ਨੂੰ ਨਹੀਂ ਜਾਣਿਆਂ ਪਰ ਮੈਂ ਉਹ ਨੂੰ ਜਾਣਦਾ ਹਾਂ, ਅਤੇ ਜੇ ਮੈਂ ਕਹਾਂ ਜੋ ਮੈਂ ਉਹ ਨੂੰ ਨਹੀਂ ਜਾਣਦਾ ਤਾਂ ਤੁਹਾਡੀ ਤਰ੍ਹਾਂ ਝੂਠਾ ਹੋਵਾਂਗਾ, ਪਰ ਮੈਂ ਉਹ ਨੂੰ ਜਾਣਦਾ ਹਾਂ, ਅਤੇ ਉਹ ਦੇ ਬਚਨ ਦੀ ਪਾਲਨਾ ਕਰਦਾ ਹਾਂ।
56. ਤੁਹਾਡਾ ਪਿਤਾ ਅਬਰਾਹਾਮ ਮੇਰਾ ਦਿਨ ਦੇਖਣ ਲਈ ਖੁਸ਼ ਹੁੰਦਾ ਸੀ ਅਤੇ ਉਸ ਨੇ ਦੇਖਿਆ ਅਤੇ ਖੁਸ਼ ਹੋਇਆ।
57. ਤਦ ਯਹੂਦੀਆਂ ਨੇ ਉਹ ਨੂੰ ਕਿਹਾ, "ਤੇਰੀ ਉਮਰ ਤਾਂ ਅਜੇ ਪੰਜਾਹਾਂ ਸਾਲਾਂ ਦੀ ਵੀ ਨਹੀਂ, ਅਤੇ ਤੂ ਅਬਰਾਹਾਮ ਨੂੰ ਦੇਖਿਆ ਹੈ?"
58. ਯਿਸੂ ਨੇ ਉਨ੍ਹਾਂ ਨੂੰ ਕਿਹਾ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੋ ਅਬਰਾਹਾਮ ਦੇ ਹੋਣ ਤੋਂ ਪਹਿਲਾਂ ਮੈਂ ਹਾਂ।"
59. ਤਦ ਉਨ੍ਹਾਂ ਉਸ ਦੇ ਮਾਰਨ ਨੂੰ ਪੱਥਰ ਚੁੱਕੇ, ਪਰ ਯਿਸੂ ਨੇ ਆਪਣੇ ਤਾਈਂ ਲੁਕਾਇਆ ਅਤੇ ਹੈਕਲੋਂ ਜਾਣੀ ਭਵਨ ਵਿੱਚੋਂ (temple) ਬਾਹਰ ਚਲਿਆ ਗਿਆ।

# 9. ਜਮਾਂਦਰੂ ਅੰਨ੍ਹਾਂ

1. ਜਦ ਉਹ ਚਲਿਆ ਜਾਂਦਾ ਸੀ, ਤਾਂ ਉਸ ਨੇ ਇਕ ਮਨੁੱਖ ਦੇਖਿਆ ਜਿਹੜਾ ਜਨਮ ਤੋਂ ਹੀ ਅੰਨ੍ਹਾਂ ਸੀ।
2. ਅਤੇ ਉਸ ਦੇ ਚੇਲਿਆਂ ਨੇ ਉਸ ਨੂੰ ਪੁੱਛਿਆ, "ਪ੍ਰਭੂ ਜੀ, ਕਿਸ ਨੇ ਪਾਪ ਕੀਤਾ, ਇਸ ਨੇ ਜਾਂ ਇਹ ਦੇ ਮਾਂ-ਬਾਪ ਨੇ ਜੋ ਇਹ ਅੰਨ੍ਹਾਂ ਪੈਦਾ ਹੋਇਆ?"
3. ਯਿਸੂ ਨੇ ਜਵਾਬ ਦਿੱਤਾ, "ਨਾ ਇਸ ਆਦਮੀ ਨੇ ਅਤੇ ਨਾ ਇਹ ਦੇ ਮਾਂ-ਬਾਪ ਨੇ ਪਾਪ ਕੀਤਾ। ਪਰ ਇਹ ਇਸ ਲਈ ਹੋਇਆ ਜੋ ਪਰਮੇਸ਼ੁਰ ਦੇ ਕੰਮ ਉਸ ਵਿਚ ਜ਼ਾਹਿਰ ਕੀਤੇ ਜਾਣ।"
4. ਮੈਨੂੰ ਚਾਹੀਦਾ ਹੈ ਕਿ ਦਿਨ ਹੁੰਦੇ ਹੁੰਦੇ ਉਹਦੇ ਕੰਮ ਕਰਾਂ ਜਿਸ ਨੇ ਮੈਨੂੰ ਭੇਜਿਆ ਹੈ। ਰਾਤ ਆ ਰਹੀ ਹੈ, ਜਦੋਂ ਕੋਈ ਕੰਮ ਨਹੀਂ ਕਰ ਸਕਦਾ।
5. ਜਦ ਤੀਕੁਰ ਮੈਂ ਦੁਨੀਆਂ ਵਿਚ ਹਾਂ, ਮੈਂ ਦੁਨੀਆਂ ਦਾ ਚਾਨਣ ਹਾਂ।
6. ਇਹ ਗੱਲਾਂ ਕਹਿਣ ਦੇ ਪਿੱਛੋਂ ਉਸ ਨੇ ਧਰਤੀ ਉਤੇ ਥੁੱਕਿਆ, ਅਤੇ ਥੁੱਕ ਨਾਲ ਮਿੱਟੀ ਗੋਹੀ ਅਤੇ ਉਹ ਮਿੱਟੀ ਉਹ ਦੀਆਂ ਅੱਖਾਂ ਉਤੇ ਮਲੀ।
7. ਅਤੇ ਉਸ ਨੂੰ ਆਖਿਆ, "ਜਾਹ ਸਿਲੋਆਮ ਦੇ ਤਲਾਅ ਵਿਚ (ਜਿਹਦਾ ਅਰਥ ਹੈ "ਭੇਜਿਆ ਹੋਇਆ") ਧੋ ਸੁੱਟ। ਸੋ ਉਹ ਨੇ ਜਾ ਕੇ ਧੋਤੀਆਂ ਅਤੇ ਸੁਜਾਖਾ ਹੋ ਕੇ ਚਲਾ ਆਇਆ।
8. ਇਸ ਲਈ ਗੁਆਂਢੀਆਂ ਨੇ ਅਤੇ ਜਿਨ੍ਹਾਂ ਪਹਿਲਾਂ ਉਹ ਨੂੰ ਦੇਖਿਆ ਸੀ ਜੋ ਉਹ ਅੰਨ੍ਹਾਂ ਮੰਗਤਾ ਹੈ ਕਿਹਾ, "ਕੀ ਇਹ ਉਹੋ ਨਹੀਂ, ਜਿਹੜਾ ਬੈਠਾ ਭੀਖ ਮੰਗਦਾ ਹੁੰਦਾ ਸੀ?"
9. ਕਈਆਂ ਨੇ ਕਿਹਾ, "ਇਹ ਉਹੋ ਹੈ"। ਕਈਆਂ ਨੇ ਕਿਹਾ, "ਨਹੀਂ ਪਰ ਉਹਦੇ ਵਰਗਾ ਹੈ"। ਪਰ ਉਸ ਆਖਿਆ, "ਮੈਂ ਉਹੋ ਹੀ ਹਾਂ।"
10. ਇਸ ਲਈ ਉਨ੍ਹਾਂ ਨੇ ਉਹ ਨੂੰ ਕਿਹਾ, "ਤੇਰੀਆਂ ਅੱਖਾਂ ਕਿਸ ਤਰ੍ਹਾਂ ਖੁੱਲ੍ਹ ਗਈਆਂ?"
11. ਉਹ ਨੇ ਜਵਾਬ ਦਿੱਤਾ, "ਉਸ ਆਦਮੀ ਨੇ ਜਿਸ ਦਾ ਨਾਮ ਯਿਸੂ ਹੈ, ਮਿੱਟੀ ਗੋਹ ਕੇ ਮੇਰੀਆਂ ਅੱਖਾਂ ਉਤੇ ਮਲੀ ਅਤੇ ਮੈਨੂੰ ਕਿਹਾ, ਸਿਲੋਆਮ ਦੇ ਤਲਾਅ ਵਿਚ ਧੋ ਸੁੱਟ, ਅਤੇ ਮੈਂ ਜਾ ਕੇ ਧੋਤੀਆਂ ਅਤੇ ਸੁਜਾਖਾ ਹੋ ਗਿਆ।"
12. ਤਦ ਉਨ੍ਹਾਂ ਉਸ ਨੂੰ ਕਿਹਾ, "ਉਹ ਆਦਮੀ ਕਿੱਥੇ ਹੈ?" ਉਹ ਬੋਲਿਆ, "ਮੈਂ ਨਹੀਂ ਜਾਣਦਾ।"
13. ਉਹ ਉਸ ਨੂੰ ਜਿਹੜਾ ਪਹਿਲਾਂ ਅੰਨ੍ਹਾ ਸੀ, ਫਰੀਸੀਆਂ ਕੋਲ ਲਿਆਏ।
14. ਅਤੇ ਜਿਸ ਦਿਨ ਯਿਸੂ ਨੇ ਮਿੱਟੀ ਗੋਹ ਕੇ ਉਹ ਦੀਆਂ ਅੱਖੀਆਂ ਖੋਲ੍ਹੀਆਂ, ਉਹ ਦਿਨ ਸਬਤ ਦਾ ਸੀ।

15. ਤਦ ਫਰੀਸੀਆਂ ਨੇ ਫਿਰ ਉਸ ਤੋਂ ਪੁੱਛਿਆ, "ਤੂ ਕਿਵੇਂ ਸੁਜਾਖਾ ਹੋ ਗਿਆ?" ਉਸ ਨੇ ਉਨ੍ਹਾਂ ਨੂੰ ਕਿਹਾ, "ਉਸ ਨੇ ਮੇਰੀਆਂ ਅੱਖਾਂ ਤੇ ਗਿੱਲੀ ਮਿੱਟੀ ਲਾਈ ਅਤੇ ਮੈਂ ਧੋਤੀਆਂ ਅਤੇ ਹੁਣ ਦੇਖਦਾ ਹਾਂ।"
16. ਤਦ ਕਈ ਫਰੀਸੀਆਂ ਨੇ ਕਿਹਾ, "ਇਹ ਆਦਮੀ ਪਰਮੇਸ਼ੁਰ ਵਲੋਂ ਨਹੀਂ ਹੈ, ਕਿਉਂ ਜੋ ਉਹ ਸਬਤ ਦੇ ਦਿਨ ਨੂੰ ਨਹੀਂ ਮੰਨਦਾ। ਪਰ ਹੋਰਨਾਂ ਕਿਹਾ, ਪਾਪੀ ਆਦਮੀ ਇਹੋ ਜਿਹੇ ਨਿਸ਼ਾਨ (Miracles) ਕਿਵੇਂ ਦਿਖਾਲ ਸਕਦਾ ਹੈ?" ਸੋ ਉਨ੍ਹਾਂ ਵਿਚ ਫੁੱਟ ਪੈ ਗਈ।
17. ਉਨ੍ਹਾਂ ਉਸ ਅੰਨ੍ਹੇ ਨੂੰ ਫਿਰ ਪੁੱਛਿਆ, "ਉਹ ਨੇ ਤੇਰੀਆਂ ਅੱਖਾਂ ਖੋਲ੍ਹੀਆਂ, ਤੂ ਉਹਦੇ ਬਾਰੇ ਕੀ ਕਹਿੰਦਾ ਹੈਂ?" ਉਹ ਬੋਲਿਆ, "ਉਹ ਨਬੀ ਹੈ।"
18. ਪਰ ਯਹੂਦੀਆਂ ਨੇ ਇਹ ਗੱਲ ਸੱਚ ਨਾ ਮੰਨੀ ਜੋ ਉਹ ਅੰਨ੍ਹਾਂ ਸੀ ਅਤੇ ਸੁਜਾਖਾ ਹੋ ਗਿਆ ਹੈ ਜਦ ਤੀਕੁਰ ਉਸ ਸੁਜਾਖੇ ਹੋਏ ਦੇ ਮਾਂ-ਬਾਪ ਨੂੰ ਨਾ ਸੱਦਿਆ।
19. ਅਤੇ ਉਨ੍ਹਾਂ ਨੂੰ ਪੁੱਛਿਆ, "ਕੀ ਇਹ ਤੁਹਾਡਾ ਪੁੱਤਰ ਹੈ, ਜਿਸ ਨੂੰ ਤੁਸੀਂ ਕਹਿੰਦੇ ਹੋ ਜੋ ਉਹ ਅੰਨ੍ਹਾਂ ਪੈਦਾ ਹੋਇਆ ਸੀ? ਹੁਣ ਉਹ ਕਿਵੇਂ ਦੇਖਦਾ ਹੈ?"
20. ਉਹਦੇ ਮਾਂ-ਬਾਪ ਨੇ ਜਵਾਬ ਦਿੱਤਾ, "ਅਸੀਂ ਜਾਣਦੇ ਹਾਂ ਜੋ ਇਹ ਸਾਡਾ ਪੁੱਤਰ ਹੈ ਅਤੇ ਇਹ ਭੀ ਕਿ ਉਹ ਅੰਨ੍ਹਾਂ ਪੈਦਾ ਹੋਇਆ ਸੀ।"
21. ਪਰ ਸਾਨੂੰ ਪਤਾ ਨਹੀਂ ਜੋ ਉਹ ਹੁਣ ਕਿਵੇਂ ਦੇਖਦਾ ਹੈ, ਅਤੇ ਇਹ ਭੀ ਨਹੀਂ ਜਾਣਦੇ ਜੋ ਕਿਸ ਨੇ ਉਹ ਦੀਆਂ ਅੱਖਾਂ ਖੋਲ੍ਹੀਆਂ। ਉਸੇ ਕੋਲੋਂ ਪੁੱਛ ਲਓ, ਉਹ ਸਿਆਣਾ ਹੈ, ਉਹ ਆਪਣੀ ਗੱਲ ਆਪ ਹੀ ਦੱਸੇਗਾ।
22. ਉਹ ਦੇ ਮਾਪਿਆਂ ਨੇ ਯਹੂਦੀਆਂ ਦੇ ਡਰ ਦੇ ਮਾਰੇ ਇਹ ਗੱਲਾਂ ਕਹੀਆਂ, ਕਿਉਂ ਜੋ ਯਹੂਦੀਆਂ ਨੇ ਏਕਾ ਕਰ ਲਿਆ ਸੀ, ਜੋ ਜੇ ਕੋਈ ਉਹ ਨੂੰ ਮਸੀਹ ਕਰਕੇ ਮੰਨ ਲਵੇ ਤਾਂ ਉਹ ਸਮਾਜ (Synagogue) ਵਿੱਚੋਂ ਬਾਹਰ ਕੱਢਿਆ ਜਾਵੇਗਾ।
23. ਇਸੇ ਕਾਰਨ ਉਹ ਦੇ ਮਾਪਿਆਂ ਨੇ ਕਿਹਾ ਕਿ ਉਹ ਸਿਆਣਾ ਹੈ, ਉਸੇ ਨੂੰ ਪੁੱਛ ਲਓ।
24. ਤਦ ਉਨ੍ਹਾਂ ਨੇ ਉਸ ਮਨੁੱਖ ਨੂੰ ਜੋ ਅੰਨ੍ਹਾਂ ਸੀ, ਦੂਸਰੀ ਵਾਰ ਸੱਦਿਆ, ਅਤੇ ਉਹਨੂੰ ਆਖਿਆ, "ਪਰਮੇਸ਼ੁਰ ਦੀ ਵਡਿਆਈ ਕਰ, ਅਸੀਂ ਜਾਣਦੇ ਹਾਂ ਜੋ ਇਹ ਮਨੁੱਖ ਪਾਪੀ ਹੈ।"
25. ਤਦ ਉਸ ਨੇ ਜਵਾਬ ਦਿੱਤਾ, "ਉਹ ਪਾਪੀ ਹੈ ਕਿ ਨਹੀਂ, ਇਹ ਮੈਂ ਨਹੀਂ ਜਾਣਦਾ। ਇਕ ਗੱਲ ਮੈਂ ਜਾਣਦਾ ਹਾਂ, ਕਿ ਮੈਂ ਜੋ ਅੰਨ੍ਹਾਂ ਸੀ ਹੁਣ ਦੇਖਦਾ ਹਾਂ।"
26. ਇਸ ਲਈ ਉਨ੍ਹਾਂ ਉਸ ਨੂੰ ਪੁੱਛਿਆ ਜੋ ਉਸ ਨੇ ਤੇਰੇ ਨਾਲ ਕੀ ਕੀਤਾ? ਕਿਸ ਤਰ੍ਹਾਂ ਤੇਰੀਆਂ ਅੱਖਾਂ ਖੋਲ੍ਹੀਆਂ?
27. ਉਹ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੈਂ ਤਾਂ ਹੁਣੇ ਤੁਹਾਨੂੰ ਦੱਸਿਆ ਸੀ ਅਤੇ ਤੁਸੀਂ ਸੁਣਿਆ ਹੀ ਨਹੀਂ। ਤੁਸੀਂ ਕਿਉਂ ਫਿਰ ਸੁਣਨਾ ਚਾਹੁੰਦੇ ਹੋ? ਕੀ ਤੁਸੀਂ ਵੀ ਉਹ

ਦੇ ਚੇਲੇ ਬਣਨਾ ਚਾਹੁੰਦੇ ਹੋ?"
28. ਤਦ ਉਨ੍ਹਾਂ ਉਸ ਨੂੰ ਗਾਲ੍ਹਾਂ ਕੱਢ ਕੇ ਆਖਿਆ, "ਉਹ ਦਾ ਚੇਲਾ ਤੂ ਹੀ ਹੈਂ, ਪਰ ਅਸੀਂ ਤਾਂ ਮੂਸਾ ਦੇ ਚੇਲੇ ਹਾਂ।"
29. ਅਸੀਂ ਜਾਣਦੇ ਹਾਂ ਜੋ ਪਰਮੇਸ਼ੁਰ ਨੇ ਮੂਸਾ ਦੇ ਨਾਲ ਗੱਲਾਂ ਕੀਤੀਆਂ ਪਰ ਇਹ ਨੂੰ ਨਹੀਂ ਜਾਣਦੇ ਜੋ ਕਿੱਥੋਂ ਹੈ।
30. ਉਸ ਮਨੁੱਖ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਇਹੋ ਤਾਂ ਹੈਰਾਨਗੀ ਦੀ ਗਲ ਹੈ ਜੋ ਤੁਸੀਂ ਨਹੀਂ ਜਾਣਦੇ ਜੋ ਉਹ ਕਿੱਥੋਂ ਹੈ, ਅਤੇ ਉਸ ਨੇ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ।"
31. ਅਸੀਂ ਤਾਂ ਜਾਣਦੇ ਹਾਂ ਜੋ ਪਰਮੇਸ਼ੁਰ ਪਾਪੀਆਂ ਦੀ ਨਹੀਂ ਸੁਣਦਾ, ਪਰ ਜੇ ਕੋਈ ਪਰਮੇਸ਼ੁਰ ਦੀ ਬੰਦਗੀ ਕਰਨ ਵਾਲਾ ਹੋਵੇ ਅਤੇ ਉਹਦੀ ਮਰਜ਼ੀ ਉਤੇ ਚੱਲੇ ਤਾਂ ਉਹ ਉਹਦੀ ਸੁਣਦਾ ਹੈ।
32. ਦੁਨੀਆਂ ਦੇ ਮੁੱਢੋਂ ਇਹ ਕਦੇ ਨਹੀਂ ਸੁਣਿਆਂ ਗਿਆ ਜੋ ਕਿਸੇ ਨੇ ਜਨਮ ਦੇ ਅੰਨ੍ਹੇ ਦੀਆਂ ਅੱਖਾਂ ਖੋਲ੍ਹੀਆਂ ਹੋਣ।
33. ਜੇ ਇਹ ਆਦਮੀ ਪਰਮੇਸ਼ੁਰ ਦੀ ਵਲੋਂ ਨਾ ਹੁੰਦਾ ਤਾਂ ਕੁਝ ਨਾ ਕਰ ਸਕਦਾ।
34. ਉਨ੍ਹਾਂ ਨੇ ਉਸ ਨੂੰ ਜਵਾਬ ਦਿੱਤਾ, "ਤੂ ਤਾਂ ਬਿਲਕੁਲ ਪਾਪਾਂ ਵਿਚ ਪੈਦਾ ਹੋਇਆ ਹੈਂ, ਫਿਰ ਸਾਨੂੰ ਸਿਖਾਉਂਦਾ ਹੈਂ?" ਅਤੇ ਉਨ੍ਹਾਂ ਉਸ ਨੂੰ ਬਾਹਰ ਕੱਢ ਦਿੱਤਾ।
35. ਯਿਸੂ ਨੇ ਸੁਣਿਆਂ ਜੋ ਉਨ੍ਹਾਂ ਨੇ ਉਹਨੂੰ ਬਾਹਰ ਕੱਢ ਦਿੱਤਾ ਹੈ, ਅਤੇ ਉਹ ਨੂੰ ਲੱਭ ਕੇ ਕਿਹਾ, "ਕੀ ਤੂ ਪਰਮੇਸ਼ੁਰ ਦੇ ਪੁੱਤਰ ਉਤੇ ਨਿਹਚਾ ਕਰਦਾ ਹੈਂ?"
36. ਉਹ ਨੇ ਜਵਾਬ ਦਿੱਤਾ, "ਪ੍ਰਭੂ ਜੀ, ਉਹ ਕੌਣ ਹੈ ਜੋ ਮੈਂ ਉਸ ਉਤੇ ਨਿਹਚਾ ਕਰਾਂ?"
37. ਯਿਸੂ ਨੇ ਉਹ ਨੂੰ ਕਿਹਾ, "ਤੂ ਉਸ ਨੂੰ ਦੇਖਿਆ ਹੈ ਅਤੇ ਜੋ ਤੇਰੇ ਨਾਲ ਗੱਲਾਂ ਕਰਦਾ ਹੈ, ਉਹ ਉਹੀ ਹੈ।"
38. ਅਤੇ ਉਹ ਬੋਲਿਆ, "ਪ੍ਰਭੂ ਜੀ, ਮੈਂ ਨਿਹਚਾ ਕਰਦਾ ਹਾਂ," ਅਤੇ ਉਸ ਨੂੰ ਮੱਥਾ ਟੇਕਿਆ।
39. ਯਿਸੂ ਨੇ ਕਿਹਾ, "ਮੈਂ ਨਿਆਉਂ ਲਈ ਇਸ ਦੁਨੀਆਂ ਵਿਚ ਆਇਆ, ਤਾਂ ਜੋ ਜਿਹੜੇ ਨਹੀਂ ਦੇਖਦੇ ਹਨ ਉਹ ਦੇਖਣ ਅਤੇ ਜਿਹੜੇ ਦੇਖਦੇ ਹਨ ਉਹ ਅੰਨ੍ਹੇ ਹੋ ਜਾਣ।"
40. ਫਰੀਸੀਆਂ ਵਿੱਚੋਂ ਉਨ੍ਹਾਂ ਨੇ ਜੋ ਉਸ ਦੇ ਨਾਲ ਸਨ, ਇਹ ਗੱਲਾਂ ਸੁਣੀਆਂ ਅਤੇ ਉਸ ਨੂੰ ਕਿਹਾ, "ਕੀ ਅਸੀਂ ਵੀ ਅੰਨ੍ਹੇ ਹਾਂ?"
41. ਯਿਸੂ ਨੇ ਉਨ੍ਹਾਂ ਨੂੰ ਕਿਹਾ, "ਜੇ ਤੁਸੀਂ ਅੰਨ੍ਹੇ ਹੁੰਦੇ ਤਾਂ ਤੁਹਾਡਾ ਪਾਪ ਨਾ ਹੁੰਦਾ, ਪਰ ਹੁਣ ਜੋ ਤੁਸੀਂ ਆਖਦੇ ਹੋ ਜੋ ਅਸੀਂ ਦੇਖਦੇ ਹਾਂ, ਇਸ ਲਈ ਤੁਹਾਡਾ ਪਾਪ ਬਣਿਆ ਰਹਿੰਦਾ ਹੈ।"

# 10. ਯਿਸੂ ਮਸੀਹ ਅੱਛਾ ਅਯਾਲੀ

1. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, "ਜਿਹੜਾ ਭੇਡਾਂ ਦੇ ਬਾੜੇ ਵਿਚ ਦਰਵਾਜ਼ੇ
ਰਾਹੀਂ ਨਹੀਂ ਵੜਦਾ, ਪਰ ਹੋਰ ਪਾਸਿਉਂ ਚੜ੍ਹਦਾ ਹੈ, ਉਹ ਚੋਰ ਅਤੇ ਡਾਕੂ ਹੈ।"
2. ਪਰ ਜਿਹੜਾ ਦਰਵਾਜ਼ੇ ਰਾਹੀਂ ਵੜਦਾ ਹੈ, ਉਹ ਭੇਡਾਂ ਦਾ ਅਯਾਲੀ ਹੈ।
3. ਉਹ ਦੇ ਲਈ ਰਾਖਾ (Porter) ਖੋਲ੍ਹ ਦਿੰਦਾ ਹੈ, ਅਤੇ ਭੇਡਾਂ ਉਹਦੀ ਅਵਾਜ਼
ਸੁਣਦੀਆਂ ਹਨ ਅਤੇ ਉਹ ਆਪਣੀਆਂ ਭੇਡਾਂ ਨੂੰ ਨਾਮ ਲੈ ਲੈ ਕੇ ਬੁਲਾਉਂਦਾ ਹੈ,
ਅਤੇ ਉਨ੍ਹਾਂ ਨੂੰ ਬਾਹਰ ਲੈ ਜਾਂਦਾ ਹੈ।
4. ਜਦ ਉਹ ਆਪਣੀਆਂ ਸਾਰੀਆਂ ਭੇਡਾਂ ਨੂੰ ਕੱਢ ਚੁੱਕਦਾ ਹੈ ਤਾਂ ਉਨ੍ਹਾਂ ਦੇ ਅੱਗੇ ਅੱਗੇ
ਤੁਰ ਪੈਂਦਾ ਹੈ, ਅਤੇ ਭੇਡਾਂ ਉਹ ਦੇ ਪਿੱਛੇ ਪਿੱਛੇ ਜਾਂਦੀਆਂ ਹਨ, ਕਿਉਂ ਜੋ ਉਹ ਉਸ
ਦੀ ਅਵਾਜ਼ ਪਛਾਣਦੀਆਂ ਹਨ।
5. ਉਹ ਪਰਾਏ ਦੇ ਪਿੱਛੇ ਕਦੀ ਨਾ ਜਾਣਗੀਆਂ, ਪਰ ਉਸ ਕੋਲੋਂ ਭੱਜ ਜਾਣਗੀਆਂ
ਕਿਉਂਕਿ ਉਹ ਪਰਾਇਆਂ ਦੀ ਅਵਾਜ਼ ਨਹੀ ਪਛਾਣਦੀਆਂ।
6. ਯਿਸੂ ਨੇ ਇਹ ਉਧਾਹਰਣ (Parable) ਉਨ੍ਹਾਂ ਨੂੰ ਦਿੱਤੀ, ਪਰ ਉਹ ਨਾ ਸਮਝੇ ਜੋ
ਇਹ ਕੀ ਗੱਲਾਂ ਹਨ ਜਿਹੜੀਆਂ ਉਹ ਸਾਨੂੰ ਆਖਦਾ ਹੈ।
7. ਇਸ ਲਈ ਯਿਸੂ ਨੇ ਫਿਰ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ ਸੱਚ ਸੱਚ
ਕਹਿੰਦਾ ਹਾਂ, ਜੋ ਭੇਡਾਂ ਦਾ ਦਰਵਾਜ਼ਾ ਮੈਂ ਹਾਂ।"
8. ਸਭ ਜਿੰਨੇ ਮੈਥੋਂ ਪਹਿਲਾਂ ਆਏ ਸੋ ਚੋਰ ਅਤੇ ਡਾਕੂ ਹਨ, ਪਰ ਭੇਡਾਂ ਨੇ ਉਨ੍ਹਾਂ ਦੀ
ਨਾ ਸੁਣੀ।
9. ਉਹ ਦਰਵਾਜ਼ਾ ਮੈਂ ਹੀ ਹਾਂ। ਜੋ ਕੋਈ ਮੇਰੇ ਰਾਹੀਂ ਅੰਦਰ ਆਵੇਗਾ ਉਹ
ਬਚਾਇਆ ਜਾਵੇਗਾ ਅਤੇ ਅੰਦਰ ਬਾਹਰ ਆਇਆ ਜਾਇਆ ਕਰੇਗਾ ਅਤੇ ਚਾਰਾ
ਪਾਵੇਗਾ।
10. ਚੋਰ ਨਹੀਂ ਆਉਂਦਾ ਪਰ ਇਸ ਲਈ ਜੋ ਚੁਰਾਏ ਅਤੇ ਵੱਢੇ ਅਤੇ ਨਾਸ
ਕਰੇ। ਮੈਂ ਇਸ ਲਈ ਆਇਆ ਹਾਂ, ਜੋ ਉਨ੍ਹਾਂ ਨੂੰ ਜੀਵਨ ਮਿਲੇ, ਅਤੇ
ਚੋਖਾ ਮਿਲੇ।
11. ਅੱਛਾ ਅਯਾਲੀ ਮੈਂ ਹੀ ਹਾਂ। ਅੱਛਾ ਅਯਾਲੀ ਭੇਡਾਂ ਲਈ ਆਪਣੀ ਜਾਨ ਦਿੰਦਾ
ਹੈ।
12. ਪਰ ਜੋ ਕਾਮਾ ਹੈ ਅਤੇ ਅਯਾਲੀ ਨਹੀਂ ਜਿਹਦੀਆਂ ਭੇਡਾਂ ਆਪਣੀਆਂ ਨਹੀਂ ਹਨ,
ਸੋ ਬਘਿਆੜ ਨੂੰ ਆਉਂਦਾ ਦੇਖ ਕੇ ਭੇਡਾਂ ਨੂੰ ਛੱਡਦਾ ਅਤੇ ਭੱਜ ਜਾਂਦਾ ਹੈ, ਅਤੇ
ਬਘਿਆੜ ਉਨ੍ਹਾਂ ਨੂੰ ਫੜ ਲੈਂਦਾ ਅਤੇ ਭੇਡਾਂ ਨੂੰ ਖਿਲਾਰ ਦਿੰਦਾ ਹੈ।
13. ਉਹ ਇਸ ਲਈ ਭੱਜਦਾ ਹੈ ਜੋ ਉਹ ਕਾਮਾ ਹੈ, ਅਤੇ ਭੇਡਾਂ ਦੀ ਪਰਵਾਹ ਨਹੀਂ
ਕਰਦਾ।

14. ਅੱਛਾ ਅਯਾਲੀ ਮੈਂ ਹੀ ਹਾਂ, ਅਤੇ ਮੈਂ ਆਪਣੀਆਂ ਭੇਡਾਂ ਨੂੰ ਜਾਣਦਾ ਹਾਂ ਅਤੇ ਮੇਰੀਆਂ ਆਪਣੀਆਂ ਭੇਡਾਂ ਮੈਨੂੰ ਜਾਣਦੀਆਂ ਹਨ।
15. ਜਿਸ ਤਰ੍ਹਾਂ ਪਿਤਾ ਮੈਨੂੰ ਜਾਣਦਾ ਹੈ ਅਤੇ ਮੈਂ ਪਿਤਾ ਨੂੰ ਜਾਣਦਾ ਹਾਂ, ਅਤੇ ਮੈਂ ਭੇਡਾਂ ਦੇ ਬਦਲੇ ਆਪਣੀ ਜਾਨ ਦਿੰਦਾ ਹਾਂ।
16. ਮੇਰੀਆਂ ਹੋਰ ਵੀ ਭੇਡਾਂ ਹਨ ਜੋ ਇਸ ਬਾੜੇ ਦੀਆਂ ਨਹੀਂ। ਮੈਨੂੰ ਚਾਹੀਦਾ ਹੈ ਜੋ ਉਨ੍ਹਾਂ ਨੂੰ ਵੀ ਲਿਆਵਾਂ, ਅਤੇ ਉਹ ਮੇਰੀ ਅਵਾਜ਼ ਸੁਣਨਗੀਆਂ ਅਤੇ ਇੱਕੋ ਇੱਜੜ ਅਤੇ ਇੱਕੋ ਹੀ ਅਯਾਲੀ ਹੋਵੇਗਾ।
17. ਪਿਤਾ ਮੈਨੂੰ ਇਸ ਲਈ ਪਿਆਰ ਕਰਦਾ ਹੈ ਕਿਉਂਕਿ ਮੈਂ ਆਪਣੀ ਜਾਨ ਦਿੰਦਾ ਹਾਂ, ਤਾਂ ਜੋ ਇਸ ਨੂੰ ਫਿਰ ਲਵਾਂ।
18. ਕੋਈ ਉਸ ਨੂੰ ਮੈਥੋਂ ਖੋਹੰਦਾ ਨਹੀਂ, ਪਰ ਮੈਂ ਆਪ ਹੀ ਉਸਨੂੰ ਦਿੰਦਾ ਹਾਂ। ਮੈਨੂੰ ਇਖਤਿਆਰ ਹੈ ਜੋ ਉਹਨੂੰ ਦੇਵਾਂ ਅਤੇ ਮੈਨੂੰ ਇਖਤਿਆਰ ਹੈ ਜੋ ਉਹਨੂੰ ਫਿਰ ਲਵਾਂ। ਇਹ ਹੁਕਮ ਮੈਂ ਆਪਣੇ ਪਿਤਾ ਕੋਲੋਂ ਪਾਇਆ ਹੈ।
19. ਇਨ੍ਹਾਂ ਬਚਨਾ ਦੇ ਕਾਰਨ ਯਹੂਦੀਆਂ ਵਿਚ ਫਿਰ ਫੁੱਟ ਪੈ ਗਈ।
20. ਅਤੇ ਬਹੁਤੇ ਉਨ੍ਹਾਂ ਵਿੱਚੋਂ ਬੋਲੇ, "ਉਹਨੂੰ ਭੂਤ ਚਿੰਬੜਿਆ ਹੋਇਆ ਹੈ ਅਤੇ ਉਹ ਕਮਲਾ ਹੈ। ਤੁਸੀਂ ਕਿਉਂ ਉਹਦੀ ਸੁਣਦੇ ਹੋ?"
21. ਹੋਰਨਾਂ ਕਿਹਾ, "ਇਹ ਗੱਲਾਂ ਭੂਤ ਦੇ ਚਿੰਬੜੇ ਹੋਏ ਦੀਆਂ ਨਹੀਂ ਹਨ। ਕੀ ਭੂਤ ਅੰਨ੍ਹੇ ਦੀਆਂ ਅੱਖਾਂ ਖੋਲ੍ਹ ਸਕਦਾ ਹੈ?"
22. ਯਰੂਸ਼ਲਮ ਵਿਚ ਪਰਤਿਸਠਾ ਦਾ ਤਿਉਹਾਰ (Feast of the dedication) ਆਇਆ ਅਤੇ ਉਹ ਸਿਆਲ ਦੀ ਰੁਤ ਸੀ।
23. ਅਤੇ ਯਿਸੂ ਹੈਕਲ ਜਾਣੀ ਭਵਨ (Temple) ਦੇ ਸੁਲੈਮਾਨ ਦੇ ਦਲਾਨ ਵਿਚ ਫਿਰਦਾ ਸੀ।
24. ਤਦ ਯਹੂਦੀਆਂ ਨੇ ਉਸ ਦੇ ਦੁਆਲੇ ਇਕੱਠੇ ਹੋ ਕੇ ਉਸ ਨੂੰ ਆਖਿਆ, "ਤੂ ਕਦੋਂ ਤੀਕੁਰ ਸਾਨੂੰ ਭੁਲੇਖੇ ਵਿਚ ਰੱਖੇਂਗਾ? ਜੇ ਤੂ ਮਸੀਹ ਹੈਂ ਤਾਂ ਸਾਨੂੰ ਸਾਫ ਸਾਫ ਦੱਸ ਦੇਹ।"
25. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਮੈਂ ਤਾਂ ਤੁਹਾਨੂੰ ਦੱਸਿਆ ਹੈ, ਪਰ ਤੁਸੀਂ ਵਿਸ਼ਵਾਸ ਨਹੀਂ ਕਰਦੇ। ਜਿਹੜੇ ਕੰਮ ਮੈਂ ਆਪਣੇ ਪਿਤਾ ਦਾ ਨਾਮ ਲੈ ਕੇ ਕਰਦਾ ਹਾਂ ਉਹ ਮੇਰੇ ਉਤੇ ਗਵਾਹੀ ਦਿੰਦੇ ਹਨ।"
26. ਪਰ ਤੁਸੀਂ ਵਿਸ਼ਵਾਸ ਨਹੀਂ ਕਰਦੇ, ਕਿਉਂ ਜੋ ਮੇਰੀਆਂ ਭੇਡਾਂ ਵਿੱਚੋਂ ਨਹੀਂ ਹੋ।
27. ਮੇਰੀਆਂ ਭੇਡਾਂ ਮੇਰੀ ਅਵਾਜ਼ ਸੁਣਦੀਆਂ ਹਨ, ਅਤੇ ਮੈਂ ਉਨ੍ਹਾਂ ਨੂੰ ਜਾਣਦਾ ਹਾਂ ਅਤੇ ਉਹ ਮੇਰੇ ਪਿੱਛੇ ਲੱਗੀਆਂ ਆਉਂਦੀਆਂ ਹਨ।
28. ਮੈਂ ਉਨ੍ਹਾਂ ਨੂੰ ਹਮੇਸ਼ਾ ਦੀ ਜ਼ਿੰਦਗੀ ਦਿੰਦਾ ਹਾਂ, ਅਤੇ ਉਨ੍ਹਾਂ ਦਾ ਕਦੀ ਵੀ ਨਾਸ ਨਾ ਹੋਵੇਗਾ, ਨਾ ਕੋਈ ਉਨ੍ਹਾਂ ਨੂੰ ਮੇਰੇ ਹੱਥੋਂ ਖੋਹਵੇਗਾ।

29. ਮੇਰਾ ਪਿਤਾ ਜਿਹ ਨੇ ਮੈਨੂੰ ਉਹ ਦਿੱਤੀਆਂ ਹਨ, ਸਭਨ੍ਹਾਂ ਤੋਂ ਵੱਡਾ ਹੈ ਅਤੇ ਕੋਈ ਮੇਰੇ ਪਿਤਾ ਦੇ ਹੱਥੋਂ ਉਨ੍ਹਾਂ ਨੂੰ ਖੋਹ ਨਹੀਂ ਸਕਦਾ।
30. ਮੈਂ ਅਤੇ ਮੇਰਾ ਪਿਤਾ ਇਕ ਹਾਂ।
31. ਤਦ ਯਹੂਦੀਆਂ ਨੇ ਫਿਰ ਪੱਥਰ ਚੁੱਕੇ, ਜੋ ਉਹਨੂੰ ਪਥਰਾਹ ਕਰਨ।
32. ਯਿਸੂ ਨੇ ਅੱਗੋਂ ਉਨ੍ਹਾਂ ਨੂੰ ਆਖਿਆ, "ਮੈਂ ਤੁਹਾਨੂੰ ਪਿਤਾ ਦੀ ਵਲੋਂ ਕਈ ਚੰਗੇ ਕੰਮ ਦਿਖਾਏ ਹਨ। ਉਨ੍ਹਾਂ ਵਿੱਚੋਂ ਕਿਹੜੇ ਕੰਮ ਦੇ ਬਦਲੇ ਤੁਸੀਂ ਮੈਨੂੰ ਪਥਰਾਹ ਕਰਦੇ ਹੋ?"
33. ਯਹੂਦੀਆਂ ਨੇ ਉਹਨੂੰ ਜਵਾਬ ਦਿੱਤਾ, "ਅਸੀਂ ਤੈਨੂੰ ਚੰਗੇ ਕੰਮ ਪਿੱਛੇ ਪਥਰਾਹ ਨਹੀਂ ਕਰਦੇ, ਪਰ ਕੁਫਰ ਪਿੱਛੇ ਅਤੇ ਇਸ ਲਈ ਜੋ ਤੂ ਆਦਮੀ ਹੋ ਕੇ ਆਪਣੇ ਆਪ ਨੂੰ ਪਰਮੇਸ਼ੁਰ ਬਣਾਉਂਦਾ ਹੈਂ।"
34. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਕੀ ਤੁਹਾਡੀ ਸ਼ਰਾ (the law) ਵਿਚ ਇਹ ਨਹੀਂ ਲਿਖਿਆ ਹੋਇਆ ਕਿ ਮੈਂ ਉਨ੍ਹਾਂ ਨੂੰ ਆਖਿਆ ਤੁਸੀ ਦੇਵਤੇ (gods) ਹੋ?"
35. ਜੇ ਉਸ ਨੇ ਉਨ੍ਹਾਂ ਨੂੰ ਦੇਵਤੇ ਆਖਿਆ, ਜਿਨ੍ਹਾਂ ਕੋਲ ਪਰਮੇਸ਼ੁਰ ਦਾ ਬਚਨ ਆਇਆ, ਅਤੇ ਲਿਖਤ ਤੋੜੀ ਨਹੀਂ ਜਾ ਸਕਦੀ।
36. ਜਿਹ ਨੂੰ ਪਿਤਾ ਨੇ ਪਵਿੱਤਰ ਕਰਕੇ ਦੁਨੀਆਂ ਵਿਚ ਭੇਜਿਆ, ਕੀ ਤੁਸੀਂ ਉਹਨੂੰ ਇਹ ਆਖਦੇ ਹੋ ਜੋ ਤੂ ਕੁਫਰ ਬੋਲਦਾ ਹੈਂ, ਇਸ ਲਈ ਜੋ ਮੈਂ ਕਿਹਾ ਸੀ ਕਿ ਮੈਂ ਪਰਮੇਸ਼ੁਰ ਦਾ ਪੁੱਤਰ ਹਾਂ?
37. ਜੇ ਮੈਂ ਆਪਣੇ ਪਿਤਾ ਜਿਹੇ ਕੰਮ ਨਹੀਂ ਕਰਦਾ ਤਾਂ ਮੇਰਾ ਵਿਸ਼ਵਾਸ ਨਾ ਕਰੋ।
38. ਪਰ ਜੇ ਮੈਂ ਕਰਦਾ ਹਾਂ, ਤਾਂ ਭਾਵੇਂ ਮੇਰਾ ਵਿਸ਼ਵਾਸ ਨਾ ਕਰੋ, ਤਦ ਵੀ ਉਨ੍ਹਾਂ ਕੰਮਾਂ ਦਾ ਵਿਸ਼ਵਾਸ ਕਰੋ, ਤਾਂ ਜੋ ਤੁਸੀਂ ਜਾਣੋ ਅਤੇ ਸਮਝੋ ਜੋ ਪਿਤਾ ਮੇਰੇ ਵਿਚ ਅਤੇ ਮੈਂ ਪਿਤਾ ਦੇ ਵਿਚ ਹਾਂ।
39. ਉਹ ਫਿਰ ਉਹਦੇ ਫੜਨ ਦੇ ਮਗਰ ਲੱਗੇ, ਪਰ ਉਹ ਉਨ੍ਹਾਂ ਦੇ ਹੱਥੋਂ ਨਿਕਲ ਗਿਆ।
40. ਅਤੇ ਉਹ ਫਿਰ ਯਰਦਨ ਦੇ ਪਾਰ ਉਸ ਥਾਂ ਨੂੰ ਚਲਿਆ ਗਿਆ, ਜਿੱਥੇ ਪਹਿਲਾਂ ਯੂਹੰਨਾ ਬਪਤਿਸਮਾ ਦਿੰਦਾ ਸੀ ਅਤੇ ਉੱਥੇ ਹੀ ਰਿਹਾ।
41. ਬਥੇਰੇ ਉਸ ਕੋਲ ਆਏ ਅਤੇ ਬੋਲੇ, "ਯੂਹੰਨਾ ਨੇ ਤਾਂ ਕੋਈ ਕਰਾਮਾਤ (Miracle) ਨਹੀਂ ਦਿਖਾਈ, ਪਰ ਜੋ ਕੁਝ ਯੂਹੰਨਾ ਨੇ ਇਹ ਦੇ ਹੱਕ ਵਿਚ ਆਖਿਆ ਉਹ ਸੱਚ ਸੀ।
42. ਅਤੇ ਉੱਥੇ ਬਹੁਤਿਆਂ ਨੇ ਉਸ ਉਤੇ ਨਿਹਚਾ ਕੀਤੀ।

# 11. ਲਾਜ਼ਰ ਨੂੰ ਜੀਉਂਦਾ ਕਰਨਾ

1. ਮਰੀਅਮ ਅਤੇ ਉਹ ਦੀ ਭੈਣ ਮਾਰਥਾ ਦੀ ਨਗਰੀ ਬੈਤਨਿਯਾ ਦਾ ਲਾਜ਼ਰ ਨਾਮੇ ਇਕ ਮਨੁੱਖ ਬੀਮਾਰ ਸੀ।
2. ਇਹ ਉਹੋ ਮਰੀਅਮ ਸੀ, ਜਿਸ ਨੇ ਪ੍ਰਭੂ ਨੂੰ ਅਤਰ ਮਲਿਆ ਅਤੇ ਆਪਣਿਆਂ ਵਾਲਾਂ ਨਾਲ ਉਹ ਦੇ ਚਰਨ ਪੂੰਝੇ ਸਨ। ਉਸੇ ਦਾ ਭਰਾ ਲਾਜ਼ਰ ਬੀਮਾਰ ਸੀ।
3. ਇਸ ਲਈ ਦੋਹਾਂ ਭੈਣਾਂ ਨੇ ਉਹਨੂੰ ਸੁਨੇਹਾਂ ਭੇਜਿਆ ਕਿ ਪ੍ਰਭੂ ਜੀ ਦੇਖ ਜਿਸ ਨਾਲ ਤੂ ਪਿਆਰ ਕਰਦਾ ਹੈਂ ਉਹ ਬੀਮਾਰ ਹੈ।
4. ਯਿਸੂ ਨੇ ਸੁਣ ਕੇ ਕਿਹਾ ਕਿ ਇਹ ਬੀਮਾਰੀ ਮੌਤ ਦੀ ਨਹੀਂ, ਪਰ ਪਰਮੇਸ਼ੁਰ ਦੀ ਵਡਿਆਈ ਦੇ ਲਈ ਹੈ, ਜੋ ਇਸ ਤੋਂ ਪਰਮੇਸ਼ੁਰ ਦੇ ਪੁੱਤਰ ਦੀ ਵਡਿਆਈ ਹੋਵੇ।
5. ਯਿਸੂ ਮਾਰਥਾ ਨੂੰ ਅਤੇ ਉਸ ਦੀ ਭੈਣ ਮਰੀਅਮ ਅਤੇ ਲਾਜ਼ਰ ਨੂੰ ਪਿਆਰ ਕਰਦਾ ਸੀ।
6. ਸੋ ਜਦ ਉਸ ਨੇ ਸੁਣਿਆਂ ਜੋ ਉਹ ਬੀਮਾਰ ਹੈ, ਤਾਂ ਉਹ ਜਿੱਥੇ ਸੀ ਉਸ ਵੇਲੇ ਦੋ ਦਿਨ ਉਥੇ ਹੀ ਰਿਹਾ।
7. ਤਦ ਇਹ ਦੇ ਪਿੱਛੋਂ ਉਸ ਨੇ ਚੇਲਿਆਂ ਨੂੰ ਆਖਿਆ, "ਆਓ ਅਸੀਂ ਫਿਰ ਯਹੂਦਿਯਾ ਨੂੰ ਚੱਲੀਏ।"
8. ਚੇਲਿਆਂ ਨੇ ਉਸ ਨੂੰ ਆਖਿਆ, "ਪ੍ਰਭੂ ਜੀ, ਯਹੂਦੀ ਆਪ ਨੂੰ ਹੁਣੇ ਹੀ ਪਥਰਾਹ ਕਰਨਾ ਚਾਹੁੰਦੇ ਸਨ ਅਤੇ ਤੁਸੀਂ ਫਿਰ ਉਥੇ ਜਾਂਦੇ ਹੋ?"
9. ਯਿਸੂ ਨੇ ਜਵਾਬ ਦਿੱਤਾ, "ਕੀ ਦਿਨ ਵਿਚ ਬਾਰਾਂ ਘੰਟੇ ਨਹੀਂ ਹਨ? ਜੇ ਕੋਈ ਦਿਨ ਨੂੰ ਤੁਰੇ ਤਾਂ ਉਹ ਠੋਕਰ ਨਹੀਂ ਖਾਂਦਾ, ਕਿਉਂ ਜੋ ਉਹ ਇਸ ਦੁਨੀਆਂ ਦਾ ਚਾਨਣ ਦੇਖਦਾ ਹੈ।"
10. ਪਰ ਜੇ ਕੋਈ ਰਾਤ ਨੂੰ ਤੁਰੇ ਤਾਂ ਠੋਕਰ ਖਾਂਦਾ ਹੈ, ਕਿਉਂ ਜੋ ਉਹ ਦੇ ਵਿਚ ਚਾਨਣ ਨਹੀਂ ਹੈ।
11. ਉਸ ਨੇ ਇਹ ਗੱਲਾਂ ਆਖੀਆਂ ਅਤੇ ਇਹ ਦੇ ਮਗਰੋਂ ਉਨ੍ਹਾਂ ਨੂੰ ਕਿਹਾ, "ਸਾਡਾ ਦੋਸਤ ਲਾਜ਼ਰ ਸੌਂ ਗਿਆ ਹੈ, ਪਰ ਮੈਂ ਜਾਂਦਾ ਹਾਂ ਜੋ ਉਹ ਨੂੰ ਜਗਾਵਾਂ।"
12. ਤਦ ਚੇਲਿਆਂ ਨੇ ਉਸ ਨੂੰ ਆਖਿਆ, "ਪ੍ਰਭੂ ਜੀ, ਜੇ ਉਹ ਸੌਂ ਗਿਆ ਹੈ ਤਾਂ ਬਚ ਜਾਵੇਗਾ।"
13. ਯਿਸੂ ਨੇ ਤਾਂ ਉਹ ਦੀ ਮੌਤ ਦੀ ਗੱਲ ਕੀਤੀ ਸੀ, ਪਰ ਉਹ ਸਮਝੇ ਜੋ ਉਸ ਨੇ ਨੀਂਦ ਦੇ ਅਰਾਮ ਦੀ ਗੱਲ ਆਖੀ ਹੈ।
14. ਤਦ ਯਿਸੂ ਨੇ ਉਨ੍ਹਾਂ ਨੂੰ ਸਾਫ ਸਾਫ ਦੱਸ ਦਿੱਤਾ ਜੋ ਲਾਜ਼ਰ ਮਰ ਗਿਆ ਹੈ।
15. ਅਤੇ ਮੈਂ ਤੁਹਾਡੀ ਖਾਤਰ ਖੁਸ਼ ਹਾਂ ਜੋ ਮੈਂ ਉਥੇ ਨਹੀਂ ਸੀ, ਤਾਂ ਜੋ ਤੁਸੀਂ ਨਿਹਚਾ ਕਰੋ। ਪਰ ਆਓ, ਉਸ ਕੋਲ ਚੱਲੀਏ।

16. ਤਦ ਥੋਮਾ ਨੇ ਜਿਹੜਾ ਦੀਦਮੁਸ ਕਹਾਉਂਦਾ ਹੈ ਬਾਕੀ ਚੇਲਿਆਂ ਨੂੰ ਕਿਹਾ, "ਆਓ ਅਸੀਂ ਵੀ ਚੱਲੀਏ, ਜੋ ਉਹ ਦੇ ਨਾਲ ਮਰੀਏ।"
17. ਤਦ ਯਿਸੂ ਨੇ ਆਣ ਕੇ ਮਲੂਮ ਕੀਤਾ ਜੋ ਉਹ ਨੂੰ ਕਬਰ ਵਿਚ ਪਏ ਚਾਰ ਦਿਨ ਹੋ ਚੁੱਕੇ ਹਨ।
18. ਬੈਤਅਨਿਯਾ ਯਰੂਸ਼ਲਮ ਦੇ ਨੇੜੇ ਦੋ ਕੁ ਮੀਲ ਸੀ।
19. ਅਤੇ ਬਹੁਤ ਸਾਰੇ ਯਹੂਦੀ ਮਾਰਥਾ ਅਤੇ ਮਰਿਅਮ ਦੇ ਕੋਲ ਆਏ ਹੋਏ ਸਨ ਜੋ ਉਨ੍ਹਾਂ ਦੇ ਭਰਾ ਦੇ ਬਾਰੇ ਉਨ੍ਹਾਂ ਦੇ ਮਨ ਨੂੰ ਤਸੱਲੀ ਦੇਣ।
20. ਤਦ ਮਾਰਥਾ ਨੇ ਜਦ ਸੁਣਿਆਂ ਕਿ ਯਿਸੂ ਆ ਰਿਹਾ ਹੈ, ਤਾਂ ਉਸ ਨੂੰ ਮਿਲਣ ਗਈ, ਪਰ ਮਰੀਅਮ ਘਰ ਵਿਚ ਬੈਠੀ ਰਹੀ।
21. ਤਦ ਮਾਰਥਾ ਨੇ ਯਿਸੂ ਨੂੰ ਆਖਿਆ, "ਪ੍ਰਭੂ ਜੀ, ਜੇ ਤੂ ਐਥੇ ਹੁੰਦਾ ਤਾਂ ਮੇਰਾ ਭਰਾ ਨਾ ਮਰਦਾ।"
22. ਪਰ ਮੈਂ ਹੁਣ ਭੀ ਜਾਣਦੀ ਹਾਂ ਕਿ ਜੋ ਕੁਝ ਤੂ ਪਰਮੇਸ਼ੁਰ ਕੋਲੋਂ ਮੰਗੇਂ, ਸੋ ਪਰਮੇਸ਼ੁਰ ਤੈਨੂੰ ਦੇਵੇਗਾ।
23. ਯਿਸੂ ਨੇ ਉਹ ਨੂੰ ਕਿਹਾ, "ਤੇਰਾ ਭਰਾ, ਜੀਅ ਉਠੇਗਾ।"
24. ਮਾਰਥਾ ਨੇ ਉਸ ਨੂੰ ਕਿਹਾ, "ਮੈਂ ਜਾਣਦੀ ਹਾਂ ਜੋ ਕਿਆਮਤ (Resurrection) ਨੂੰ ਅੰਤ ਦੇ ਦਿਨ ਉਹ ਜੀ ਉਠੇਗਾ।"
25. ਯਿਸੂ ਨੇ ਉਹ ਨੂੰ ਕਿਹਾ, "ਕਿਆਮਤ ਅਤੇ ਜ਼ਿੰਦਗੀ ਮੈਂ ਹਾਂ। ਜੋ ਮੇਰੇ ਉਤੇ ਨਿਹਚਾ ਕਰਦਾ ਹੈ ਭਾਵੇਂ ਉਹ ਮਰ ਜਾਏ, ਤਾਂ ਵੀ ਜੀਵੇਗਾ।"
26. ਅਤੇ ਹਰ ਕੋਈ ਜਿਹੜਾ ਜੀਉਂਦਾ ਹੈ, ਅਤੇ ਮੇਰੇ ਉਤੇ ਨਿਹਚਾ ਕਰਦਾ ਹੈ ਉਹ ਕਦੇ ਨਾ ਮਰੇਗਾ। ਕੀ ਤੂ ਇਸ ਗੱਲ ਦਾ ਵਿਸ਼ਵਾਸ ਕਰਦੀ ਹੈਂ?
27. ਉਸ ਨੇ ਉਹਨੂੰ ਕਿਹਾ, "ਹਾਂ ਪ੍ਰਭੂ ਜੀ, ਮੈਂ ਨਿਹਚਾ ਕੀਤੀ ਹੈ, ਜੋ ਤੂ ਮਸੀਹ ਹੈਂ, ਪਰਮੇਸ਼ੁਰ ਦਾ ਪੁੱਤਰ, ਜਿਹੜਾ ਦੁਨੀਆਂ ਵਿਚ ਆਉਣ ਵਾਲਾ ਸੀ।"
28. ਇਹ ਕਹਿ ਕੇ ਉਹ ਚਲੀ ਗਈ ਅਤੇ ਆਪਣੀ ਭੈਣ ਮਰੀਅਮ ਨੂੰ ਚੁਪ ਕੀਤੀ ਸੱਦ ਕੇ ਬੋਲੀ, "ਪ੍ਰਭੂ ਜੀ ਆਇਆ ਹੈ ਅਤੇ ਤੈਨੂੰ ਬੁਲਾ ਰਿਹਾ ਹੈ।"
29. ਜਦੋਂ ਹੀ ਉਹ ਨੇ ਇਹ ਗੱਲ ਸੁਣੀ ਤਾਂ ਝੱਟ ਉਠ ਕੇ ਉਸ ਦੇ ਕੋਲ ਗਈ।
30. ਯਿਸੂ ਅਜੇ ਪਿੰਡ ਵਿਚ ਨਹੀਂ ਸੀ ਆਇਆ, ਪਰ ਉਸੇ ਥਾਂ ਸੀ ਜਿੱਥੇ ਮਾਰਥਾ ਉਸ ਨੂੰ ਮਿਲੀ ਸੀ।
31. ਤਦ ਉਹ ਯਹੂਦੀ ਜਿਹੜੇ ਉਹ ਦੇ ਨਾਲ ਘਰ ਵਿਚ ਉਹਨੂੰ ਤਸੱਲੀ ਦਿੰਦੇ ਸਨ, ਅਤੇ ਜਦੋਂ ਉਨ੍ਹਾਂ ਨੇ ਮਰੀਅਮ ਨੂੰ ਦੇਖਿਆ ਜੋ ਉਹ ਛੇਤੀ ਨਾਲ ਉਠ ਕੇ ਬਾਹਰ ਨੂੰ ਚਲੀ ਗਈ ਹੈ, ਤਾਂ ਇਹ ਸਮਝ ਕੇ ਜੋ ਉਹ ਕਬਰ ਉਤੇ ਰੋਣ ਜਾਂਦੀ ਹੈ ਉਹ ਦੇ ਮਗਰ ਹੋ ਤੁਰੇ।
32. ਸੋ ਜਦੋਂ ਮਰੀਅਮ ਉਸ ਥਾਂ ਆਈ ਜਿੱਥੇ ਯਿਸੂ ਸੀ, ਤਾਂ ਉਸ ਨੂੰ ਦੇਖ ਕੇ ਉਸ

ਦੇ ਪੈਰੀਂ ਪਈ, ਅਤੇ ਉਸ ਨੂੰ ਆਖਿਆ, "ਪ੍ਰਭੂ ਜੀ, ਜੇ ਤੂ ਐਥੇ ਹੁੰਦਾ ਤਾਂ ਮੇਰਾ ਭਰਾ ਨਾ ਮਰਦਾ।"

33. ਜਦੋਂ ਯਿਸੂ ਨੇ ਉਹ ਨੂੰ ਰੋਂਦਿਆਂ ਅਤੇ ਉਨ੍ਹਾਂ ਯਹੂਦੀਆਂ ਨੂੰ ਵੀ ਜੋ ਉਹ ਦੇ ਨਾਲ ਸਨ ਰੋਂਦੇ ਦੇਖਿਆ ਤਾਂ ਆਤਮਾ ਵਿਚ ਕਲਪਿਆ ਅਤੇ ਦੁਖੀ ਹੋਇਆ।
34. ਅਤੇ ਕਿਹਾ, "ਤੁਸੀਂ ਉਹ ਨੂੰ ਕਿੱਥੇ ਰੱਖਿਆ ਹੈ?" ਉਨ੍ਹਾਂ ਉਸ ਨੂੰ ਆਖਿਆ, "ਪ੍ਰਭੂ ਜੀ, ਆਓ ਅਤੇ ਦੇਖੋ।"
35. ਯਿਸੂ ਰੋਇਆ।
36. ਇਸ ਤੇ ਯਹੂਦੀ ਬੋਲੇ, "ਦੇਖੋ ਇਹ ਉਸ ਨਾਲ ਕਿੰਨਾਂ ਪਿਆਰ ਕਰਦਾ ਸੀ।"
37. ਪਰ ਕਈ ਉਨ੍ਹਾਂ ਵਿੱਚੋਂ ਬੋਲੇ, "ਕੀ ਇਹ ਜਿਹ ਨੇ ਅੰਨ੍ਹੇ ਦੀਆਂ ਅੱਖਾਂ ਖੋਲ੍ਹੀਆਂ, ਐਨਾ ਭੀ ਨਾ ਕਰ ਸਕਿਆ ਜੋ ਇਹ ਮਨੁੱਖ ਨਾ ਮਰਦਾ?"
38. ਤਾਂ ਯਿਸੂ ਫਿਰ ਆਪਣੇ ਦਿਲ ਵਿਚ ਕਲਪਦਾ ਹੋਇਆ ਕਬਰ ਉੱਤੇ ਆਇਆ। ਉਹ ਇਕ ਗੁਫਾ ਸੀ ਅਤੇ ਉਸ ਉੱਤੇ ਇਕ ਪੱਥਰ ਧਰਿਆ ਹੋਇਆ ਸੀ।
39. ਯਿਸੂ ਨੇ ਕਿਹਾ, "ਇਸ ਪੱਥਰ ਨੂੰ ਹਟਾ ਦਿਓ"। ਉਸ ਮੁਰਦੇ ਦੀ ਭੈਣ ਮਾਰਥਾ ਨੇ ਉਸ ਨੂੰ ਆਖਿਆ, "ਪ੍ਰਭੂ ਜੀ, ਹੁਣ ਤਾਂ ਉਸ ਕੋਲੋਂ ਬਦਬੂ ਆਉਂਦੀ ਹੈ ਕਿਉਂ ਜੋ ਉਹ ਨੂੰ ਚਾਰ ਦਿਨ ਹੋਏ ਹਨ।"
40. ਯਿਸੂ ਨੇ ਉਹ ਨੂੰ ਕਿਹਾ, "ਕੀ ਮੈਂ ਤੈਨੂੰ ਨਹੀਂ ਆਖਿਆ, ਕਿ ਜੇ ਤੂ ਨਿਹਚਾ ਕਰੇਂ ਤਾਂ ਪਰਮੇਸ਼ੁਰ ਦੀ ਵਡਿਆਈ ਦੇਖੇਂਗੀ?"
41. ਤਦ ਉਨ੍ਹਾਂ ਉਸ ਪੱਥਰ ਨੂੰ ਹਟਾ ਦਿੱਤਾ, ਅਤੇ ਯਿਸੂ ਨੇ ਅੱਖਾਂ ਉਤਾਹਾਂ ਕਰਕੇ ਕਿਹਾ, "ਹੇ ਪਿਤਾ, ਮੈਂ ਤੇਰਾ ਸ਼ੁਕਰ ਕਰਦਾ ਹਾਂ ਜੋ ਤੂ ਮੇਰੀ ਸੁਣੀ।"
42. ਅਤੇ ਮੈਂ ਜਾਣਿਆਂ ਤੂ ਮੇਰੀ ਸਦਾ ਸੁਣਦਾ ਹੈਂ, ਪਰ ਇਨ੍ਹਾਂ ਲੋਕਾਂ ਦੇ ਕਾਰਨ ਜਿਹੜੇ ਇੱਥੇ ਖੜ੍ਹੇ ਹਨ ਮੈਂ ਇਹ ਆਖਿਆ ਤਾਂ ਜੋ ਉਹ ਵਿਸ਼ਵਾਸ ਕਰਨ ਜੋ ਤੂ ਮੈਨੂੰ ਭੇਜਿਆ ਹੈ।
43. ਇਹ ਕਹਿ ਕੇ ਉਹ ਉਚੀ ਅਵਾਜ਼ ਨਾਲ ਬੋਲਿਆ, "ਲਾਜ਼ਰ, ਬਾਹਰ ਆਜਾ।"
44. ਉਹ ਜਿਹੜਾ ਮਰਿਆ ਹੋਇਆ ਸੀ, ਕਫਨ ਨਾਲ ਹੱਥ ਪੈਰ ਬੱਧੇ ਹੋਏ ਬਾਹਰ ਨਿਕਲ ਆਇਆ, ਅਤੇ ਉਹ ਦੇ ਮੂੰਹ ਉੱਤੇ ਰੁਮਾਲ ਵਲ੍ਹੇਟਿਆ ਹੋਇਆ ਸੀ। ਯਿਸੂ ਨੇ ਉਨ੍ਹਾਂ ਨੂੰ ਕਿਹਾ, "ਉਹ ਨੂੰ ਖੋਲ੍ਹੋ ਅਤੇ ਜਾਣ ਦਿਉ।"
45. ਤਦ ਉਨ੍ਹਾਂ ਯਹੂਦੀਆਂ ਵਿੱਚੋਂ ਬਹੁਤਿਆਂ ਨੇ ਜਿਹੜੇ ਮਰੀਅਮ ਕੋਲ ਆਏ ਸਨ, ਇਹ ਜੋ ਕੁਝ ਯਿਸੂ ਨੇ ਕੀਤਾ ਦੇਖ ਕੇ ਉਸ ਉੱਤੇ ਨਿਹਚਾ ਕੀਤੀ।
46. ਪਰ ਉਨ੍ਹਾਂ ਵਿੱਚੋਂ ਕਈਆਂ ਨੇ ਫਰੀਸੀਆਂ ਦੇ ਕੋਲ ਜਾ ਕੇ ਉਹ ਕੰਮ ਜਿਹੜੇ ਯਿਸੂ ਨੇ ਕੀਤੇ ਸਨ ਦੱਸ ਦਿੱਤੇ।
47. ਇਸ ਲਈ ਮਹਾਂ ਗਰੰਥੀਆਂ (Chief Priests) ਅਤੇ ਫਰੀਸੀਆਂ ਨੇ ਮਹਾਂ ਸਭਾ ਇਕੱਠੀ ਕਰ ਕੇ ਕਿਹਾ, "ਅਸੀਂ ਕੀ ਕਰਦੇ ਹਾਂ, ਕਿਉਂ ਜੋ ਇਹ ਮਨੁੱਖ ਬਹੁਤ

ਕਰਾਮਾਤਾਂ (Miracles) ਦਿਖਾਉਂਦਾ ਹੈ?"

48. ਜੇ ਅਸੀਂ ਉਸ ਨੂੰ ਐਵੇਂ ਛੱਡ ਦੇਈਏ, ਤਾਂ ਸਭ ਉਸ ਉਤੇ ਨਿਹਚਾ ਕਰਨਗੇ ਅਤੇ ਰੋਮੀ ਆ ਜਾਣਗੇ ਅਤੇ ਸਾਡੀ ਜਗਾਹ ਅਤੇ ਨਾਲੇ ਸਾਡੀ ਕੌਮ ਭੀ ਲੈ ਲੈਣਗੇ।

49. ਅਤੇ ਉਨ੍ਹਾਂ ਵਿੱਚੋਂ ਕਯਾਫਾ ਨਾਮੇ ਇਕ ਨੇ ਜਿਹੜਾ ਉਸ ਸਾਲ ਮਹਾਂ ਗਰੰਥੀ (High Priest) ਸੀ ਉਨ੍ਹਾਂ ਨੂੰ ਕਿਹਾ, "ਤੁਸੀਂ ਕੁਝ ਨਹੀਂ ਜਾਣਦੇ।"

50. ਅਤੇ ਨਹੀਂ ਸੋਚਦੇ ਹੋ ਜੋ ਤੁਹਾਡੇ ਲਈ ਇਹੋ ਚੰਗਾ ਹੈ, ਜੋ ਇਕ ਮਨੁੱਖ ਲੋਕਾਂ ਦੇ ਬਦਲੇ ਮਰੇ, ਨਾ ਕਿ ਸਾਰੀ ਕੌਮ ਦਾ ਨਾਸ ਹੋਵੇ।

51. ਪਰ ਇਹ ਉਸ ਨੇ ਆਪਣੀ ਵਲੋਂ ਨਹੀਂ ਕਿਹਾ, ਪਰ ਇਸ ਕਾਰਨ ਜੋ ਉਹ ਉਸ ਸਾਲ ਮਹਾਂ ਗਰੰਥੀ ਸੀ, ਅਗੰਮ ਗਿਆਨ (ਭਵਿੱਖ ਬਾਣੀ = Prophecy) ਨਾਲ ਖਬਰ ਦਿੱਤੀ ਜੋ ਯਿਸੂ ਉਸ ਕੌਮ ਦੇ ਬਦਲੇ ਮਰਨ ਨੂੰ ਸੀ।

52. ਅਤੇ ਨਿਰਾ ਉਸੇ ਕੌਮ ਦੇ ਬਦਲੇ ਹੀ ਨਹੀਂ, ਪਰ ਇਸ ਲਈ ਵੀ ਜੋ ਉਹ ਪਰਮੇਸ਼ੁਰ ਦਿਆਂ ਬੱਚਿਆਂ ਨੂੰ ਜੋ ਖਿੱਲਰੇ ਹੋਏ ਹਨ ਇਕੱਠਿਆਂ ਕਰ ਕੇ ਇੱਕੋ ਬਣਾਵੇ।

53. ਸੋ ਉਨ੍ਹਾਂ ਨੇ ਉਸੇ ਦਿਨ ਤੋਂ ਮਤਾ ਪਕਾਇਆ ਜੋ ਉਸ ਨੂੰ ਜਾਨੋਂ ਮਾਰ ਦਿੱਤਾ ਜਾਵੇ।

54. ਇਸ ਕਾਰਨ ਯਿਸੂ ਫਿਰ ਯਹੂਦੀਆਂ ਵਿਚ ਖੁਲ੍ਹਮ-ਖੁੱਲ੍ਹਾ ਨਾ ਫਿਰਿਆ, ਪਰ ਉਥੋਂ ਉਜਾੜ ਦੇ ਲਾਗੇ ਦੇ ਦੇਸ ਵਿਚ, ਇਫਰਾਈਮ ਕਰਕੇ ਇਕ ਨਗਰ ਨੂੰ ਗਿਆ ਅਤੇ ਚੇਲਿਆਂ ਸਣੇ ਉਥੇ ਰਿਹਾ।

55. ਤਦ ਯਹੂਦੀਆਂ ਦਾ ਪਸਾਹ (the passover) ਨਾਮੇ ਤਿਉਹਾਰ ਨੇੜੇ ਸੀ, ਅਤੇ ਬਹੁਤ ਲੋਕ ਆਪਣੇ ਆਪ ਨੂੰ ਸ਼ੁਧ (Purify) ਕਰਨ ਲਈ ਤਿਉਹਾਰ ਤੋਂ ਪਹਿਲਾਂ ਪਿੰਡ ਪਿੰਡ ਤੋਂ ਯਰੂਸ਼ਲਮ ਨੂੰ ਗਏ।

56. ਸੋ ਉਨ੍ਹਾਂ ਨੇ ਯਿਸੂ ਦੀ ਭਾਲ ਕੀਤੀ, ਅਤੇ ਹੈਕਲ ਵਿਚ ਖੜ੍ਹੇ ਹੋ ਕੇ ਆਪੋ ਵਿੱਚੀਂ ਕਹਿਣ ਲੱਗੇ, "ਤੁਸੀਂ ਕੀ ਸਮਝਦੇ ਹੋ ਕਿ ਉਹ ਇਸ ਤਿਉਹਾਰ ਉਤੇ ਨਹੀਂ ਆਵੇਗਾ?"

57. ਅਤੇ ਮਹਾਂ ਗਰੰਥੀਆਂ (Chief Priests) ਅਤੇ ਫਰੀਸੀਆਂ ਨੇ ਹੁਕਮ ਕੀਤਾ ਸੀ ਕਿ ਜੇ ਕੋਈ ਜਾਣਦਾ ਹੋਵੇ ਜੋ ਉਹ ਕਿੱਥੇ ਹੈ, ਤਾਂ ਦੱਸ ਦੇਵੇ ਤਾਂ ਜੋ ਉਹ ਉਸ ਨੂੰ ਫੜ ਲੈਣ।

# 12. ਮਰਿਯਮ ਯਿਸੂ ਮਸੀਹ ਦੇ ਚਰਨਾਂ ਨੂੰ ਅਤਰ ਮਲਦੀ ਹੈ

1. ਤਦ ਪਸਾਹ (the feast of passover) ਤੋਂ ਛੇ ਦਿਨ ਪਹਿਲਾਂ ਯਿਸੂ ਬੈਤਅਨਿਯਾ

ਵਿਚ ਆਇਆ, ਜਿੱਥੇ ਲਾਜ਼ਰ ਸੀ, ਜਿਹ ਨੂੰ ਯਿਸੂ ਨੇ ਮੁਰਦਿਆਂ ਵਿੱਚੋਂ ਜੀਉਂਦਾ ਕੀਤਾ ਸੀ।

2. ਉੱਥੇ ਉਨ੍ਹਾਂ ਉਸ ਦੇ ਲਈ ਭੋਜਨ ਤਿਆਰ ਕੀਤਾ ਅਤੇ ਮਾਰਥਾ ਸੇਵਾ ਕਰਦੀ ਸੀ, ਪਰ ਲਾਜ਼ਰ ਉਨ੍ਹਾਂ ਵਿੱਚੋਂ ਇਕ ਸੀ ਜਿਹੜੇ ਉਹ ਦੇ ਨਾਲ ਖਾਣ ਬੈਠੇ ਸਨ।

3. ਤਦ ਮਰੀਅਮ ਨੇ ਅੱਧ ਸੇਰ ਮਹਿੰਗ ਮੁੱਲਾ ਜਟਾ ਮਾਸੀ ਦਾ ਖਰਾ ਅਤਰ (Ointment of Spikenard) ਲੈ ਕੇ ਯਿਸੂ ਦੇ ਚਰਨਾਂ ਨੂੰ ਮਲਿਆ, ਅਤੇ ਆਪਣੇ ਵਾਲਾਂ ਨਾਲ ਉਹ ਦੇ ਚਰਨ ਪੂੰਝੇ ਅਤੇ ਘਰ ਅਤਰ ਦੀ ਖ਼ੁਸ਼ਬੂ ਨਾਲ ਭਰ ਗਿਆ।

4. ਪਰ ਉਹ ਦੇ ਚੇਲਿਆਂ ਵਿੱਚੋਂ ਯਹੂਦਾ ਇਸਕਰਿਯੋਤੀ ਨੇ ਜਿਸ ਨੇ ਉਸ ਨੂੰ ਫੜਵਾਉਣਾ ਸੀ ਆਖਿਆ।

5. "ਇਹ ਅਤਰ ਡੇਢ਼ ਸੌ ਰੁਪਏ ਨੂੰ ਵੇਚ ਕੇ ਕੰਗਾਲਾਂ ਨੂੰ ਕਿਉਂ ਨਾ ਦਿੱਤਾ ਗਿਆ?"

6. ਪਰ ਉਹ ਨੇ ਇਹ ਗੱਲ ਇਸ ਕਾਰਨ ਨਹੀਂ ਆਖੀ ਜੋ ਕੰਗਾਲਾਂ ਦੀ ਚਿੰਤਾ ਕਰਦਾ ਸੀ, ਪਰ ਇਸ ਕਾਰਨ ਜੋ ਉਹ ਚੋਰ ਸੀ, ਅਤੇ ਪੈਸੇ ਵਾਲੀ ਗੁਥਲੀ ਉਹਦੇ ਕੋਲ ਰਹਿੰਦੀ ਸੀ, ਅਤੇ ਜੋ ਕੁਝ ਉਸ ਵਿਚ ਪਾਇਆ ਜਾਂਦਾ, ਉਹ ਕੱਢ ਲੈਂਦਾ ਸੀ।

7. ਤਦ ਯਿਸੂ ਨੇ ਕਿਹਾ, "ਉਹਨੂੰ ਰਹਿਣ ਦੇਹ, ਉਹ ਨੇ ਇਹ ਮੇਰੇ ਕਫਨਾਉਣ ਦਫਨਾਉਣ ਦੇ ਦਿਨ ਲਈ ਰੱਖਿਆ ਸੀ।"

8. ਕਿਉਂ ਜੋ ਕੰਗਾਲ ਤਾਂ ਸਦਾ ਤੁਹਾਡੇ ਨਾਲ ਹਨ, ਪਰ ਮੈਂ ਸਦਾ ਤੁਹਾਡੇ ਨਾਲ ਨਹੀਂ ਹਾਂ।

9. ਯਹੂਦੀਆਂ ਦੇ ਬਹੁਤ ਸਾਰੇ ਲੋਕ ਜਾਣ ਗਏ ਜੋ ਉਹ ਉੱਥੇ ਹੈ, ਅਤੇ ਉਹ ਆਏ ਸਿਰਫ ਯਿਸੂ ਪਿੱਛੇ ਹੀ ਨਹੀਂ, ਪਰ ਇਸ ਲਈ ਵੀ ਜੋ ਲਾਜ਼ਰ ਨੂੰ ਦੇਖਣ ਜਿਹ ਨੂੰ ਉਸ ਨੇ ਮੁਰਦਿਆਂ ਵਿੱਚੋਂ ਜੀਉਂਦਾ ਕੀਤਾ ਸੀ।

10. ਪਰ ਮਹਾਂ ਗਰੰਥੀਆਂ (Chief priests) ਨੇ ਮਤਾ ਪਕਾਇਆ ਜੋ ਲਾਜ਼ਰ ਨੂੰ ਵੀ ਜਾਨੋਂ ਮਾਰ ਦੇਈਏ।

11. ਕਿਉਂਕਿ ਉਹ ਦੇ ਕਾਰਨ ਯਹੂਦੀਆਂ ਵਿੱਚੋਂ ਬਹੁਤ ਲੋਕ ਚਲੇ ਗਏ, ਅਤੇ ਯਿਸੂ ਉੱਤੇ ਨਿਹਚਾ ਕਰਦੇ ਸਨ।

12. ਦੂਸਰੇ ਦਿਨ ਬਹੁਤ ਸਾਰੇ ਲੋਕ ਜੋ ਤਿਉਹਾਰ ਤੇ ਆਏ ਹੋਏ ਸਨ, ਜਦ ਉਨ੍ਹਾਂ ਨੇ ਸੁਣਿਆਂ ਜੋ ਯਿਸੂ ਯਰੂਸ਼ਲਮ ਨੂੰ ਆਉਂਦਾ ਹੈ।

13. ਉਹ ਖਜੂਰਾਂ ਦੀਆਂ ਟਹਿਣੀਆਂ ਲੈ ਕੇ ਉਹ ਦੇ ਮਿਲਣ ਨੂੰ ਨਿਕਲੇ ਅਤੇ ਉਚੀ ਦਿੱਤੀ ਬੋਲਣ ਲੱਗੇ, "ਹੋਸੰਨਾ, ਧੰਨ ਹੈ ਉਹ ਜਿਹੜਾ ਪ੍ਰਭੂ ਦੇ ਨਾਮ ਉੱਤੇ ਆਉਂਦਾ ਹੈ ਅਤੇ ਇਸਰਾਏਲ ਦਾ ਪਾਤਸ਼ਾਹ ਹੈ।"

14. ਅਤੇ ਯਿਸੂ ਨੇ ਇਕ ਗਧੀ ਦਾ ਬੱਚਾ ਪਾਇਆ, ਅਤੇ ਉਸ ਉੱਤੇ ਸਵਾਰ ਹੋਇਆ

ਜਿਵੇਂ ਲਿਖਿਆ ਹੋਇਆ ਹੈ।
15. "ਸੀਯੋਨ ਦੀ ਬੇਟੀ, ਨਾ ਡਰ, ਦੇਖ ਤੇਰਾ ਬਾਦਸ਼ਾਹ ਗਧੀ ਦੇ ਬੱਚੇ ਤੇ ਸਵਾਰ ਹੋ ਕੇ ਆਉਂਦਾ ਹੈ।" (ਜ਼ਕਰਯਾਹ 9:9)
16. ਉਹ ਦੇ ਚੇਲਿਆਂ ਨੇ ਪਹਿਲਾਂ ਇਹ ਗੱਲਾਂ ਨਾ ਸਮਝੀਆਂ, ਪਰ ਜਦੋਂ ਯਿਸੂ ਆਪਣੀ ਮਹਿਮਾ ਪ੍ਰਾਪਤ (Glorified) ਕਰ ਚੁੱਕਿਆ, ਤਦ ਉਨ੍ਹਾਂ ਨੂੰ ਯਾਦ ਆਇਆ ਜੋ ਇਹ ਗੱਲਾਂ ਉਸੇ ਬਾਰੇ ਲਿਖੀਆਂ ਹੋਈਆਂ ਸਨ, ਅਤੇ ਉਨ੍ਹਾਂ ਉਸ ਦੇ ਨਾਲ ਇਹ ਕੰਮ ਕੀਤੇ ਸਨ।
17. ਤਦ ਉਨ੍ਹਾਂ ਲੋਕਾਂ ਨੇ ਜਿਹੜੇ ਉਸ ਵੇਲੇ ਉਹ ਦੇ ਨਾਲ ਸਨ, ਜਦ ਉਹ ਨੇ ਲਾਜ਼ਰ ਨੂੰ ਕਬਰੋਂ ਬਾਹਰ ਸੱਦਿਆਂ ਅਤੇ ਮੁਰਦਿਆਂ ਵਿੱਚੋਂ ਜੀਉਂਦਾ ਕੀਤਾ ਸੀ ਗਵਾਹੀ ਦਿੱਤੀ।
18. ਇਸ ਕਰਨ ਵੀ ਲੋਕ ਉਹ ਨੂੰ ਜਾ ਮਿਲੇ ਕਿਉਂ ਜੋ ਉਨ੍ਹਾਂ ਸੁਣਿਆਂ ਸੀ ਜੋ ਉਸ ਨੇ ਇਹ ਕਰਾਮਾਤ (Miracle) ਦਿਖਾਈ ਸੀ।
19. ਤਦ ਫਰੀਸੀ ਆਪਸ ਵਿਚ ਕਹਿਣ ਲੱਗੇ, "ਕੀ ਤੁਸੀਂ ਦੇਖਦੇ ਹੋ ਜੋ ਤੁਹਾਡੇ ਕੋਲੋਂ ਕੁਝ ਨਹੀਂ ਬਣਦਾ? ਦੇਖੋ ਦੁਨੀਆਂ ਉਹ ਦੇ ਪਿੱਛੇ ਲੱਗ ਗਈ ਹੈ।"
20. ਜਿਹੜੇ ਲੋਕ ਤਿਉਹਾਰ ਉਤੇ ਬੰਦਗੀ ਕਰਨ ਆਏ, ਉਨ੍ਹਾਂ ਵਿਚ ਕਈ ਯੂਨਾਨੀ (Greeks) ਸਨ।
21. ਉਹ ਫਿਲਿੱਪੁਸ ਦੇ ਕੋਲ ਜੋ ਗਲੀਲ ਦੇ ਬੈਤਸੈਦੇ ਦਾ ਸੀ ਆਏ, ਅਤੇ ਉਹ ਦੇ ਅੱਗੇ ਅਰਜ਼ ਕਰ ਕੇ ਆਖਿਆ, "ਜੀ, ਅਸੀਂ ਯਿਸੂ ਦਾ ਦਰਸ਼ਣ ਕਰਨਾ ਹੈ।"
22. ਫਿਲਿੱਪੁਸ ਨੇ ਆਣ ਕੇ ਅੰਦ੍ਰਿਯਾਸ ਨੂੰ ਦੱਸਿਆ ਅਤੇ ਅੰਦ੍ਰਿਯਾਸ ਅਤੇ ਫਿਲਿੱਪੁਸ ਨੇ ਆਣ ਕੇ ਯਿਸੂ ਨੂੰ ਦੱਸਿਆ।
23. ਯਿਸੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ, "ਵੇਲਾ ਆ ਗਿਆ ਹੈ ਜੋ ਮਨੁੱਖ ਦੇ ਪੁੱਤਰ ਦੀ ਵਡਿਆਈ ਕੀਤੀ ਜਾਵੇ।"
24. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੋ ਕਣਕ ਦਾ ਦਾਣਾ ਜ਼ਮੀਨ ਵਿਚ ਪੈ ਕੇ ਨਾ ਮਰੇ, ਤਾਂ ਉਹ ਇਕੱਲਾ ਹੀ ਰਹਿੰਦਾ ਹੈ, ਪਰ ਜੇ ਮਰੇ ਤਾਂ ਬਹੁਤ ਸਾਰਾ ਫਲ ਦਿੰਦਾ ਹੈ।"
25. ਜਿਹੜਾ ਆਪਣੀ ਜਾਨ ਨਾਲ ਪਿਆਰ ਕਰਦਾ ਹੈ, ਉਹ ਉਸ ਨੂੰ ਗੁਵਾਏਗਾ, ਅਤੇ ਜਿਹੜਾ ਇਸ ਦੁਨੀਆਂ ਵਿਚ ਆਪਣੀ ਜਾਨ ਨਾਲ ਵੈਰ ਰੱਖਦਾ ਹੈ, ਉਹ ਹਮੇਸ਼ਾ ਦੀ ਜ਼ਿੰਦਗੀ ਤਾਈਂ ਉਹਦੀ ਸਾਂਭ ਕਰੇਗਾ।
26. ਜੇ ਕੋਈ ਮੇਰੀ ਸੇਵਾ ਕਰੇ, ਤਾਂ ਮੇਰੇ ਪਿੱਛੇ ਹੋ ਤੁਰੇ ਅਤੇ ਜਿੱਥੇ ਮੈਂ ਹਾਂ ਮੇਰਾ ਸੇਵਾਦਾਰ ਭੀ ਉਥੇ ਹੋਵੇਗਾ। ਜੇ ਕੋਈ ਮੇਰੀ ਸੇਵਾ ਕਰੇ ਤਾਂ ਪਿਤਾ ਉਹਦਾ ਆਦਰ ਕਰੇਗਾ।
27. ਹੁਣ ਮੇਰਾ ਦਿਲ ਘਬਰਾਉਂਦਾ ਹੈ, ਅਤੇ ਮੈਂ ਕੀ ਆਖਾਂ? ਹੇ ਪਿਤਾ, ਮੈਨੂੰ ਇਸ

ਘੜੀ ਤੋਂ ਬਚਾ, ਪਰ ਇਸੇ ਲਈ ਮੈਂ ਇਸ ਘੜੀ ਤੀਕੁਰ ਆਇਆ ਹਾਂ।
28. ਹੇ ਪਿਤਾ, ਆਪਣੇ ਨਾਮ ਨੂੰ ਵਡਿਆਈ ਦੇਹ। ਤਦ ਸਵਰਗੋਂ ਇਹ ਅਵਾਜ਼
ਆਈ, "ਮੈਂ ਤੈਨੂੰ ਵਡਿਆਈ ਦਿੱਤੀ ਹੈ, ਅਤੇ ਫਿਰ ਵੀ ਦਿਆਂਗਾ।"
29. ਤਦ ਲੋਕਾਂ ਨੇ ਜਿਹੜੇ ਕੋਲ ਖੜ੍ਹੇ ਸਨ, ਜਦ ਇਹ ਸੁਣਿਆਂ ਤਾਂ ਕਹਿਣ ਲੱਗੇ,
"ਬੱਦਲ ਗਰਜਿਆ ਹੈ।" ਹੋਰਨਾਂ ਕਿਹਾ, "ਫਰਿਸ਼ਤੇ ਨੇ ਇਹ ਦੇ ਨਾਲ ਗੱਲ
ਕੀਤੀ ਹੈ।"
30. ਯਿਸੂ ਨੇ ਜਵਾਬ ਦਿੱਤਾ, "ਇਹ ਅਵਾਜ਼ ਮੇਰੇ ਲਈ ਨਹੀਂ ਪਰ ਤੁਹਾਡੇ ਲਈ
ਆਈ ਹੈ।"
31. ਹੁਣ ਇਸ ਦੁਨੀਆਂ ਦਾ ਨਿਆਉਂ ਹੁੰਦਾ ਹੈ। ਹੁਣ ਇਸ ਦੁਨੀਆਂ ਦਾ ਰਾਜਕੁਮਾਰ
ਬਾਹਰ ਕੱਢਿਆ ਜਾਵੇਗਾ।
32. ਅਤੇ ਜੇ ਮੈਂ ਧਰਤੀ ਉਤੋਂ ਉਚਾ ਕੀਤਾ ਜਾਵਾਂ, ਤਾਂ ਸਾਰਿਆਂ ਨੂੰ ਆਪਣੀ ਵੱਲ
ਖਿੱਚਾਂਗਾ।
33. ਉਸ ਨੇ ਇਹ ਇਸ ਲਈ ਆਖਿਆ ਜੋ ਪਤਾ ਦੇਵੇ ਕਿ ਉਹ ਨੇ ਆਪ ਕਿਹੜੀ
ਮੌਤ ਨਾਲ ਮਰਨਾ ਸੀ।
34. ਲੋਕਾਂ ਨੇ ਉਸ ਨੂੰ ਜਵਾਬ ਦਿੱਤਾ, "ਅਸੀਂ ਹੁਕਮਨਾਮੇ ਵਿੱਚੋਂ ਸੁਣਿਆਂ ਹੈ ਜੋ
ਮਸੀਹ ਸਦਾ ਰਹੇਗਾ। ਫਿਰ ਤੂ ਕਿਵੇਂ ਆਖਦਾ ਹੈਂ ਜੋ ਮਨੁੱਖ ਦੇ ਪੁੱਤਰ ਦਾ ਉਚਾ
ਕੀਤਾ ਜਾਣਾ ਜ਼ਰੂਰ ਹੈ? ਇਹ ਮਨੁੱਖ ਦਾ ਪੁੱਤਰ ਕੌਣ ਹੈ?"
35. ਤਦ ਯਿਸੂ ਨੇ ਉਨ੍ਹਾਂ ਨੂੰ ਕਿਹਾ, "ਚਾਨਣ ਅਜੇ ਥੋੜ੍ਹਾ ਚਿਰ ਤੁਹਾਡੇ ਨਾਲ ਹੈ।
ਜਦ ਤੀਕੁਰ ਚਾਨਣ ਤੁਹਾਡੇ ਨਾਲ ਹੈ, ਚਲੇ ਚੱਲੋ ਜੋ ਕਿਤੇ ਐਉਂ ਨਾ ਹੋਵੇ ਜੋ
ਹਨ੍ਹੇਰਾ ਤੁਹਾਨੂੰ ਆ ਘੇਰੇ ਅਤੇ ਜੋ ਹਨ੍ਹੇਰੇ ਵਿਚ ਚਲਦਾ ਹੈ ਉਹ ਨਹੀਂ ਜਾਣਦਾ
ਜੋ ਉਹ ਕਿੱਥੇ ਜਾਂਦਾ ਹੈ"।
36. ਜਦ ਤੀਕੁਰ ਚਾਨਣ ਤੁਹਾਡੇ ਨਾਲ ਹੈ, ਚਾਨਣ ਉਤੇ ਨਿਹਚਾ ਕਰੋ ਤਾਂ ਜੋ ਤੁਸੀਂ
ਚਾਨਣ ਦੇ ਪੁੱਤਰ ਹੋਵੋ। ਯਿਸੂ ਨੇ ਇਹ ਗੱਲਾਂ ਆਖੀਆਂ ਅਤੇ ਜਾ ਕੇ ਉਨ੍ਹਾਂ ਤੋਂ
ਲੁਕ ਗਿਆ।
37. ਭਾਵੇਂ ਉਸ ਨੇ ਉਨ੍ਹਾਂ ਦੇ ਸਾਹਮਣੇ ਕਰਾਮਾਤਾਂ (Miracles) ਦਿਖਾਈਆਂ ਸਨ, ਤਾਂ
ਵੀ ਉਨ੍ਹਾਂ ਉਸ ਉਤੇ ਨਿਹਚਾ ਨਾ ਕੀਤੀ।
38. ਤਾਂ ਜੋ ਯਸਾਯਾਹ ਨਬੀ ਦਾ ਬਚਨ ਪੂਰਾ ਹੋਵੇ ਜਿਹੜਾ ਉਹ ਨੇ ਕਿਹਾ ਸੀ,
"ਹੇ ਪ੍ਰਭੂ, ਸਾਡੇ ਸੁਨੇਹੇ ਦਾ ਕਿਸ ਨੇ ਵਿਸ਼ਵਾਸ ਕੀਤਾ ਅਤੇ ਪ੍ਰਭੂ ਦੀ ਬਾਂਹ ਕਿਸ
ਉਤੇ ਜ਼ਾਹਿਰ ਹੋਈ ਹੈ?" (ਯਸਾਯਾਹ 53:1)
39. ਇਸ ਕਾਰਨ ਉਹ ਨਿਹਚਾ ਨਾ ਕਰ ਸਕੇ ਕਿਉਂ ਜੋ ਯਸਾਯਾਹ ਨੇ ਫਿਰ ਕਿਹਾ,
40. "ਉਸ ਨੇ ਉਨ੍ਹਾਂ ਦੀਆਂ ਅੱਖਾਂ ਅੰਨ੍ਹੀਆਂ ਕਰ ਦਿੱਤੀਆਂ, ਅਤੇ ਉਨ੍ਹਾਂ ਦਾ ਦਿਲ
ਸਖਤ ਕੀਤਾ ਹੈ, ਤਾਂ ਜੋ ਉਹ ਅੱਖਾਂ ਨਾਲ ਨਾ ਦੇਖਣ, ਅਤੇ ਮਨ ਨਾਲ ਨਾ

ਸਮਝਣ ਅਤੇ ਮੁੜ ਆਉਣ, ਅਤੇ ਮੈਂ ਉਨ੍ਹਾਂ ਨੂੰ ਚੰਗਾ ਕਰਾਂ"।
(ਯਸਾਯਾਹ 6:9,10)

41. ਯਸਾਯਾਹ ਨੇ ਇਹ ਬਚਨ ਕੀਤੇ, ਇਸ ਲਈ ਜੋ ਉਸ ਨੇ ਉਹ ਦਾ ਨੂਰ ਵੇਖਿਆ ਅਤੇ ਉਸੇ ਦੇ ਬਾਰੇ ਬੋਲਿਆ।

42. ਫਿਰ ਵੀ ਸਰਦਾਰਾਂ (Chief Rulers) ਵਿੱਚੋਂ ਭੀ ਬਹੁਤਿਆਂ ਨੇ ਉਸ ਉਤੇ ਨਿਹਚਾ ਕੀਤੀ, ਪਰ ਫਰੀਸੀਆਂ ਦੇ ਕਾਰਨ ਉਨ੍ਹਾਂ ਨੇ ਜ਼ਬਾਨੀ ਇਕਰਾਰ ਨਾ ਕੀਤਾ ਤਾਂ ਜੋ ਐਉਂ ਨਾ ਹੋਵੇ ਜੋ ਉਹ ਸਮਾਜ (Synagogue) ਵਿੱਚੋਂ ਬਾਹਰ ਨਾ ਕੱਢੇ ਜਾਣ।

43. ਕਿਉਂਕਿ ਉਹ ਪਰਮੇਸ਼ੁਰ ਦੀ ਵਡਿਆਈ ਨਾਲੋਂ, ਮਨੁੱਖਾਂ ਦੀ ਵਡਿਆਈ ਨੂੰ ਬਹੁਤਾ ਪਸੰਦ ਕਰਦੇ ਸਨ।

44. ਯਿਸੂ ਨੇ ਉਚੀ ਅਵਾਜ਼ ਨਾਲ ਕਿਹਾ, "ਜਿਹੜਾ ਮੇਰੇ ਉਤੇ ਨਿਹਚਾ ਕਰਦਾ ਹੈ, ਉਹ ਮੇਰੇ ਉਤੇ ਨਹੀਂ ਪਰ ਉਸ ਉਤੇ ਨਿਹਚਾ ਕਰਦਾ ਹੈ ਜਿਸ ਨੇ ਮੈਨੂੰ ਭੇਜਿਆ ਹੈ।"

45. ਅਤੇ ਜੋ ਮੈਨੂੰ ਵੇਖਦਾ ਹੈ ਸੋ ਉਹ ਨੂੰ ਵੇਖਦਾ ਹੈ, ਜਿਸ ਨੇ ਮੈਨੂੰ ਭੇਜਿਆ ਹੈ।

46. ਮੈਂ ਦੁਨੀਆਂ ਵਿਚ ਚਾਨਣ ਬਣ ਕੇ ਆਇਆ ਹਾਂ, ਤਾਂ ਜੋ ਹਰ ਕੋਈ ਜੋ ਮੇਰੇ ਉਤੇ ਨਿਹਚਾ ਕਰਦਾ ਹੈ ਉਹ ਹਨ੍ਹੇਰੇ ਵਿਚ ਨਾ ਰਹੇ।

47. ਅਤੇ ਜੇ ਕੋਈ ਮੇਰੀਆਂ ਗੱਲਾਂ ਸੁਣੇ ਅਤੇ ਨਾ ਮੰਨੇ ਤਾਂ ਮੈਂ ਉਹ ਨੂੰ ਦੋਸ਼ੀ ਨਹੀਂ ਠਹਿਰਾਉਂਦਾ, ਕਿਉਂ ਜੋ ਮੈਂ ਦੁਨੀਆਂ ਨੂੰ ਦੋਸ਼ੀ ਠਹਿਰਾਉਣ ਨਹੀਂ, ਪਰ ਦੁਨੀਆਂ ਨੂੰ ਬਚਾਉਣ ਆਇਆ ਹਾਂ।

48. ਜਿਹੜਾ ਮੈਨੂੰ ਰੱਦ ਕਰਦਾ ਹੈ, ਅਤੇ ਮੇਰੇ ਬਚਨਾਂ ਨੂੰ ਕਬੂਲ ਨਹੀਂ ਕਰਦਾ, ਉਹ ਨੂੰ ਇਕ ਦੋਸ਼ੀ ਠਹਿਰਾਉਂਦਾ ਹੈ। ਜਿਹੜਾ ਬਚਨ ਮੈਂ ਕਿਹਾ, ਉਹੀ ਅੰਤ ਦੇ ਦਿਨ ਉਸ ਨੂੰ ਦੋਸ਼ੀ ਠਹਿਰਾਵੇਗਾ।

49. ਕਿਉਂ ਜੋ ਮੈਂ ਆਪ ਤੋਂ ਨਹੀਂ ਬੋਲਿਆ, ਪਰ ਪਿਤਾ ਜਿਸ ਨੇ ਮੈਨੂੰ ਭੇਜਿਆ, ਉਸੇ ਨੇ ਮੈਨੂੰ ਹੁਕਮ ਦਿੱਤਾ ਜੋ ਮੈਂ ਕੀ ਬਚਨ ਬੋਲਾਂ ਅਤੇ ਕਿਵੇਂ ਬੋਲਾਂ।

50. ਅਤੇ ਮੈਂ ਜਾਣਦਾ ਹਾਂ ਕਿ ਉਹ ਦਾ ਹੁਕਮ ਹਮੇਸ਼ਾ ਦੀ ਜ਼ਿੰਦਗੀ ਹੈ। ਇਸ ਕਾਰਨ ਮੈਂ ਜੋ ਕੁਝ ਬੋਲਦਾ ਹਾਂ, ਸੋ ਜਿਵੇਂ ਪਿਤਾ ਨੇ ਮੈਨੂੰ ਆਖਿਆ ਹੈ ਤਿਵੇਂ ਬੋਲਦਾ ਹਾਂ।

## 13. ਯਿਸੂ ਮਸੀਹ ਆਪਣੇ ਚੇਲਿਆਂ ਦੇ ਪੈਰ ਧੋਂਦਾ ਹੈ

1. ਪਸਾਹ ਦੇ ਤਿਉਹਾਰ (The Passover Feast) ਤੋਂ ਪਹਿਲਾਂ, ਯਿਸੂ ਨੇ ਇਹ

ਜਾਣ ਕੇ ਜੋ ਮੇਰੀ ਘੜੀ ਆ ਪਹੁੰਚੀ ਹੈ ਜਦੋਂ ਮੈਂ ਦੁਨੀਆਂ ਨੂੰ ਛਡ ਕੇ ਪਿਤਾ ਦੇ ਕੋਲ ਜਾਵਾਂ, ਉਹ ਆਪਣਿਆਂ ਲੋਕਾਂ ਨਾਲ ਜਿਹੜੇ ਦੁਨੀਆਂ ਵਿਚ ਸਨ ਪਿਆਰ ਕਰ ਕੇ ਉਨ੍ਹਾਂ ਨੂੰ ਅੰਤ ਤੋੜੀ ਪਿਆਰ ਕਰਦਾ ਰਿਹਾ।

2. ਅਤੇ ਖਾਣ ਦੇ ਵੇਲੇ ਜਦ ਸ਼ੈਤਾਨ ਸ਼ਮਊਨ ਦੇ ਪੁੱਤਰ ਯਹੂਦਾ ਇਸਕਰਿਯੋਤੀ ਦੇ ਦਿਲ ਵਿਚ ਇਹ ਪਾ ਚੁੱਕਿਆ ਸੀ ਜੋ ਉਹ ਉਸ ਨੂੰ ਫੜਵਾ ਦੇਵੇ।

3. ਯਿਸੂ ਇਹ ਜਾਣ ਕੇ ਜੋ ਪਿਤਾ ਨੇ ਸੱਭੋ ਕੁਝ ਮੇਰੇ ਹੱਥ ਵਿਚ ਸੌਂਪਿਆ ਹੈ, ਅਤੇ ਮੈਂ ਪਰਮੇਸ਼ੁਰ ਦੇ ਕੋਲੋਂ ਆਇਆ ਹਾਂ, ਅਤੇ ਪਰਮੇਸ਼ੁਰ ਦੇ ਕੋਲ ਜਾਂਦਾ ਹਾਂ।

4. ਉਹ ਖਾਣੇ ਤੋਂ ਉਠਿਆ ਅਤੇ ਆਪਣੇ ਉਪਰਲੇ ਕੱਪੜੇ ਲਾਹ ਸੁੱਟੇ ਅਤੇ ਪਰਨਾ ਲੈ ਕੇ ਆਪਣਾ ਲੱਕ ਬੰਨ੍ਹਿਆ।

5. ਫਿਰ ਬਰਤਨ ਵਿਚ ਪਾਣੀ ਪਾ ਕੇ ਉਹ ਚੇਲਿਆਂ ਦੇ ਪੈਰ ਧੋਣ ਅਤੇ ਉਸ ਪਰਨੇ ਨਾਲ ਜਿਹੜਾ ਬੱਧਾ ਹੋਇਆ ਸੀ ਪੂੰਝਣ ਲੱਗਾ।

6. ਤਦ ਉਹ ਸ਼ਮਊਨ ਪਤਰਸ ਕੋਲ ਆਇਆ। ਉਸ ਨੇ ਉਹਨੂੰ ਆਖਿਆ, "ਪ੍ਰਭੂ ਜੀ, ਕੀ ਤੂ ਮੇਰੇ ਪੈਰ ਧੋਂਦਾ ਹੈਂ?"

7. ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਜੋ ਮੈਂ ਕਰਦਾ ਹਾਂ ਉਹ ਤੂ ਹੁਣ ਨਹੀਂ ਜਾਣਦਾ, ਪਰ ਇਹ ਦੇ ਪਿੱਛੋਂ ਸਮਝੇਂਗਾ।"

8. ਪਤਰਸ ਨੇ ਉਸ ਨੂੰ ਕਿਹਾ, "ਤੂ ਮੇਰੇ ਪੈਰ ਕਦੀ ਨਾ ਧੋਵੇਂਗਾ"। ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਜੇ ਮੈਂ ਤੈਨੂੰ ਨਾ ਧੋਵਾਂ ਤਾਂ ਮੇਰੇ ਨਾਲ ਤੇਰਾ ਕੋਈ ਹਿੱਸਾ ਨਾ ਹੋਵੇਗਾ"।

9. ਸ਼ਮਊਨ ਪਤਰਸ ਨੇ ਉਸ ਨੂੰ ਆਖਿਆ, "ਪ੍ਰਭੂ ਜੀ, ਸਿਰਫ ਮੇਰੇ ਪੈਰ ਹੀ ਨਹੀਂ, ਪਰ ਹੱਥ ਅਤੇ ਸਿਰ ਵੀ ਧੋਹ ਦਿਉ"।

10. ਯਿਸੂ ਨੇ ਉਹ ਨੂੰ ਕਿਹਾ, "ਜਿਹੜਾ ਨਲ੍ਹਾਇਆ ਗਿਆ ਹੈ ਉਹ ਨੂੰ ਬਿਨ੍ਹਾਂ ਪੈਰ ਧੋਣ ਦੇ ਹੋਰ ਕੁਝ ਲੋੜ ਨਹੀਂ, ਪਰ ਸਾਰਾ ਸ਼ੁਧ ਹੈ ਅਤੇ ਤੁਸੀਂ ਸ਼ੁਧ ਹੋ ਪਰ ਸੱਭੇ ਨਹੀਂ।

11. ਉਹ ਤਾਂ ਆਪਣੇ ਫੜਵਾਉਣ ਵਾਲੇ ਨੂੰ ਜਾਣਦਾ ਸੀ, ਇਸੇ ਕਰਕੇ ਉਸ ਨੇ ਕਿਹਾ ਜੋ ਤੁਸੀਂ ਸਾਰੇ ਸ਼ੁਧ ਨਹੀਂ ਹੋ।

12. ਸੋ ਜਦ ਉਹ ਉਨ੍ਹਾਂ ਦੇ ਪੈਰ ਧੋ ਹਟਿਆ ਅਤੇ ਆਪਣੇ ਕਪੜੇ ਲੈ ਲਏ, ਅਤੇ ਫਿਰ ਬੈਠ ਗਿਆ ਅਤੇ ਉਨ੍ਹਾਂ ਨੂੰ ਕਿਹਾ, "ਜੋ ਮੈਂ ਤੁਹਾਡੇ ਨਾਲ ਕੀਤਾ ਹੈ, ਕੀ ਤੁਸੀਂ ਸਮਝਦੇ ਹੋ?"

13. ਤੁਸੀਂ ਮੈਨੂੰ ਗੁਰੂ (Master or Teacher) ਅਤੇ ਪ੍ਰਭੂ ਕਹਿ ਕੇ ਬੁਲਾਉਂਦੇ ਹੋ, ਅਤੇ ਠੀਕ ਆਖਦੇ ਹੋ, ਕਿਉਂ ਜੋ ਮੈਂ ਹਾਂ।

14. ਸੋ ਜੇ ਮੈਂ ਗੁਰੂ ਅਤੇ ਪ੍ਰਭੂ ਹੋ ਕੇ ਤੁਹਾਡੇ ਪੈਰ ਧੋਤੇ, ਤਾਂ ਚਾਹੀਦਾ ਹੈ ਜੋ ਤੁਸੀਂ ਵੀ ਇਕ ਦੂਸਰੇ ਦੇ ਪੈਰ ਧੋਵੋ।

15. ਇਸ ਲਈ ਜੋ ਮੈਂ ਤੁਹਾਨੂੰ ਇਕ ਨਮੂਨਾ ਦੇ ਛੱਡਿਆ ਹੈ, ਤਾਂ ਜੋ ਜਿਵੇਂ ਮੈਂ ਤੁਹਾਡੇ ਨਾਲ ਕੀਤਾ ਤੁਸੀਂ ਵੀ ਤਿਵੇਂ ਹੀ ਕਰੋ।
16. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੋ ਨੌਕਰ ਆਪਣੇ ਮਾਲਕ ਤੋਂ ਵੱਡਾ ਨਹੀਂ ਨਾ ਭੇਜਿਆ ਹੋਇਆ ਆਪਣੇ ਭੇਜਣ ਵਾਲੇ ਤੋਂ ਵੱਡਾ ਹੈ।
17. ਜੇ ਤੁਸੀਂ ਇਹ ਗੱਲਾਂ ਜਾਣਦੇ ਹੋ, ਤਾਂ ਤੁਸੀਂ ਬਰਕਤ ਵਾਲੇ ਹੋਵੋਗੇ ਜੇ ਇਨ੍ਹਾਂ ਨੂੰ ਕਰੋ ਭੀ।
18. ਮੈਂ ਤੁਹਾਡੇ ਸਭਨ੍ਹਾਂ ਦੇ ਬਾਰੇ ਨਹੀਂ ਆਖਦਾ ਹਾਂ। ਮੈਂ ਉਨ੍ਹਾਂ ਨੂੰ ਜਾਣਦਾ ਹਾਂ ਜਿਨ੍ਹਾਂ ਨੂੰ ਮੈਂ ਚੁਣ ਲਿਆ ਹੈ, ਪਰ ਇਹ ਇਸ ਲਈ ਹੈ ਜੋ ਲਿਖਤ ਪੂਰੀ ਹੋਵੇ, "ਉਸ ਨੇ ਜਿਹੜਾ ਮੇਰੇ ਨਾਲ ਰੋਟੀ ਖਾਂਦਾ ਹੈ, ਮੇਰੇ ਵਿਰੁੱਧ ਆਪਣੀ ਅੱਡੀ ਚੁੱਕੀ।"
19. ਹੁਣ ਇਸ ਗੱਲ ਦੇ ਹੋਣ ਤੋਂ ਪਹਿਲਾਂ ਮੈਂ ਤੁਹਾਨੂੰ ਦੱਸਦਾ ਹਾਂ, ਤਾਂ ਜਿਸ ਵੇਲੇ ਇਹ ਪੂਰੀ ਹੋ ਲਵੇ ਤਾਂ ਤੁਸੀਂ ਵਿਸ਼ਵਾਸ ਕਰੋ ਜੋ ਮੈਂ ਉਹੋ ਹਾਂ।
20. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, "ਜੋ ਮੇਰੇ ਭੇਜੇ ਹੋਏ ਨੂੰ ਕਬੂਲ ਕਰਦਾ ਹੈ, ਸੋ ਮੈਨੂੰ ਕਬੂਲ ਕਰਦਾ ਹੈ, ਅਤੇ ਜੋ ਮੈਨੂੰ ਕਬੂਲ ਕਰਦਾ ਹੈ ਉਹ ਮੇਰੇ ਭੇਜਣ ਵਾਲੇ ਨੂੰ ਕਬੂਲ ਕਰਦਾ ਹੈ।"
21. ਜਦੋਂ ਯਿਸੂ ਇਹ ਗੱਲਾਂ ਕਹਿ ਹਟਿਆ ਤਾਂ ਉਹ ਆਤਮਾ ਵਿਚ ਘਬਰਾਉਣ ਲੱਗਾ, ਅਤੇ ਗਵਾਹੀ ਦੇ ਕੇ ਬੋਲਿਆ, "ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੋ ਤੁਹਾਡੇ ਵਿੱਚੋਂ ਇਕ ਮੈਨੂੰ ਫੜਵਾਏਗਾ।"
22. ਤਦ ਚੇਲੇ ਇਕ ਦੂਸਰੇ ਵਲ ਦੇਖ ਕੇ ਸ਼ੱਕ ਕਰਨ ਲੱਗੇ, ਜੋ ਉਹ ਇਹ ਗੱਲ ਕਿਸ ਦੇ ਬਾਰੇ ਕਹਿ ਰਿਹਾ ਸੀ।
23. ਉਸ ਦੇ ਚੇਲਿਆਂ ਵਿੱਚੋਂ ਇਕ ਜਿਹ ਨੂੰ ਯਿਸੂ ਪਿਆਰ ਕਰਦਾ ਸੀ, ਯਿਸੂ ਦੀ ਛਾਤੀ ਤੇ ਢਾਸਣਾ ਲਾਏ ਹੋਏ ਸੀ।
24. ਇਸ ਲਈ ਸ਼ਮਊਨ ਪਤਰਸ ਨੇ ਉਹ ਨੂੰ ਇਸ਼ਾਰਾ ਕਰਕੇ ਕਿਹਾ, "ਉਸ ਕੋਲੋਂ ਪੁੱਛ ਜੋ ਉਹ ਕਿਸ ਦੀ ਗੱਲ ਕਰਦਾ ਹੈ?"
25. ਤਦ ਉਹ ਨੇ ਯਿਸੂ ਦੀ ਛਾਤੀ ਤੇ ਉਸੇ ਤਰਾਂ ਢਾਸਣਾ ਲਾਇਆ ਹੋਇਆਂ, ਉਸ ਤੋਂ ਪੁੱਛਿਆ, "ਪ੍ਰਭੂ ਜੀ, ਉਹ ਕਿਹੜਾ ਹੈ?"
26. ਯਿਸੂ ਨੇ ਜਵਾਬ ਦਿੱਤਾ, "ਜਿਹ ਦੇ ਲਈ ਮੈਂ ਬੁਰਕੀ ਤਰ ਕਰਾਂ ਅਤੇ ਉਹਨੂੰ ਦਿਆਂ, ਉਹੀ ਹੈ," ਅਤੇ ਜਦ ਉਸ ਨੇ ਬੁਰਕੀ ਤਰ ਕਰ ਲਈ ਤਾਂ ਸ਼ਮਊਨ ਇਸਕਰਿਯੋਤੀ ਦੇ ਪੁੱਤਰ ਯਹੂਦਾ ਨੂੰ ਦੇ ਦਿੱਤੀ।
27. ਅਤੇ ਬੁਰਕੀ ਦੇ ਪਿੱਛੋਂ ਉਸੇ ਵੇਲੇ ਸ਼ੈਤਾਨ ਉਹ ਦੇ ਵਿਚ ਸਮਾਇਆ। ਤਦ ਯਿਸੂ ਨੇ ਉਹ ਨੂੰ ਕਿਹਾ, "ਜੋ ਤੂ ਕਰਨਾ ਹੈ ਛੇਤੀ ਕਰ ਲੈ।"
28. ਪਰ ਜਿਹੜੇ ਖਾਣੇ ਤੇ ਬੈਠੇ ਸਨ ਉਨ੍ਹਾਂ ਵਿੱਚੋਂ ਕਿਸੇ ਨੇ ਨਾ ਸਮਝਿਆ ਜੋ ਉਸ ਨੇ ਉਹ ਨੂੰ ਇਹ ਕਿਉਂ ਕਿਹਾ ਸੀ।

29. ਯਹੂਦਾ ਦੇ ਕੋਲ ਪੈਸਿਆਂ ਵਾਲੀ ਗੁਥਲੀ ਰਹਿੰਦੀ ਸੀ, ਸੋ ਕਈਆਂ ਨੇ ਸਮਝਿਆ ਕਿ ਯਿਸੂ ਨੇ ਉਹ ਨੂੰ ਆਖਿਆ ਹੈ ਜੋ ਤਿਉਹਾਰ ਦੇ ਲਈ ਜੋ ਕੁਝ ਸਾਨੂੰ ਲੋੜੀਦਾ ਹੈ ਸੋ ਮੁਲ ਲਿਆ ਜਾਂ ਇਹ ਕਿ ਕੰਗਾਲਾਂ ਨੂੰ ਕੁਝ ਦਿਹ।
30. ਤਦ ਉਹ ਬੁਰਕੀ ਲੈ ਕੇ ਝੱਟ ਬਾਹਰ ਨਿੱਕਲ ਗਿਆ, ਅਤੇ ਉਹ ਰਾਤ ਦਾ ਵੇਲਾ ਸੀ।
31. ਜਦ ਉਹ ਬਾਹਰ ਚਲਾ ਗਿਆ, ਤਾਂ ਯਿਸੂ ਨੇ ਕਿਹਾ, "ਹੁਣ ਮਨੁੱਖ ਦੇ ਪੁੱਤਰ ਦੀ ਵਡਿਆਈ ਅਤੇ ਉਹ ਦੇ ਵਿਚ ਪਰਮੇਸ਼ੁਰ ਦੀ ਵਡਿਆਈ ਕੀਤੀ ਜਾਂਦੀ ਹੈ।"
32. ਜੇ ਪਰਮੇਸ਼ੁਰ ਦੀ ਵਡਿਆਈ ਉਹ ਦੇ ਵਿਚ ਕੀਤੀ ਗਈ, ਤਾਂ ਪਰਮੇਸ਼ੁਰ ਆਪਣੇ ਵਿਚ ਉਹ ਦੀ ਵਡਿਆਈ ਕਰੇਗਾ, ਅਤੇ ਹੁਣੇ ਉਹ ਦੀ ਵਡਿਆਈ ਕਰੇਗਾ।
33. ਹੇ ਬੱਚਿਓ ਹੁਣ ਮੈਂ ਥੋੜ੍ਹਾ ਚਿਰ ਤੁਹਾਡੇ ਨਾਲ ਹਾਂ। ਤੁਸੀਂ ਮੈਨੂੰ ਲੱਭੋਗੇ ਅਤੇ ਜਿਸ ਤਰਾਂ ਮੈਂ ਯਹੂਦੀਆਂ ਨੂੰ ਕਿਹਾ ਸੀ, ਕਿ ਜਿੱਥੇ ਮੈਂ ਜਾਂਦਾ ਹਾਂ ਤੁਸੀਂ ਨਹੀਂ ਆ ਸਕਦੇ, ਉਸੇ ਤਰਾਂ ਹੁਣ ਮੈਂ ਤੁਹਾਨੂੰ ਵੀ ਕਹਿੰਦਾ ਹਾਂ।
34. ਮੈਂ ਤੁਹਾਨੂੰ ਨਵਾਂ ਹੁਕਮ ਦਿੰਦਾ ਹਾਂ, ਕਿ ਇਕ ਦੂਸਰੇ ਨੂੰ ਪਿਆਰ ਕਰੋ, ਜਿਵੇਂ ਮੈਂ ਤੁਹਾਨੂੰ ਪਿਆਰ ਕੀਤਾ, ਤਿਵੇਂ ਤੁਸੀਂ ਵੀ ਇਕ ਦੂਸਰੇ ਨੂੰ ਪਿਆਰ ਕਰੋ।
35. ਜੇ ਤੁਸੀਂ ਆਪੋ ਵਿਚ ਪ੍ਰੇਮ ਰੱਖੋ, ਤਾਂ ਇਸੇ ਤੋਂ ਸਭ ਜਾਨਣਗੇ ਜੋ ਤੁਸੀਂ ਮੇਰੇ ਚੇਲੇ ਹੋ।
36. ਸ਼ਮਊਨ ਪਤਰਸ ਨੇ ਉਹ ਨੂੰ ਆਖਿਆ, "ਪ੍ਰਭੂ ਜੀ, ਤੂ ਕਿੱਥੇ ਜਾਂਦਾ ਹੈਂ?" ਯਿਸੂ ਨੇ ਜਵਾਬ ਦਿੱਤਾ, "ਜਿੱਥੇ ਮੈਂ ਜਾਂਦਾ ਹਾਂ, ਤੂ ਹੁਣ ਮੇਰੇ ਪਿੱਛੇ ਚਲ ਨਹੀਂ ਸਕਦਾ, ਪਰ ਇਹ ਦੇ ਪਿੱਛੋਂ ਤੂ ਮੇਰੇ ਮਗਰ ਚੱਲੇਂਗਾ।"
37. ਪਤਰਸ ਨੇ ਉਹ ਨੂੰ ਕਿਹਾ, "ਪ੍ਰਭੂ ਜੀ, ਮੈਂ ਹੁਣ ਆਪ ਦੇ ਪਿੱਛੇ ਕਿਉਂ ਨਹੀਂ ਚਲ ਸਕਦਾ? ਮੈਂ ਤੇਰੇ ਬਦਲੇ ਆਪਣੀ ਜਾਨ ਦੇ ਦਿਆਂਗਾ।"
38. ਯਿਸੂ ਨੇ ਜਵਾਬ ਦਿੱਤਾ, "ਕੀ ਤੂ ਮੇਰੇ ਬਦਲੇ ਆਪਣੀ ਜਾਨ ਦੇ ਦੇਵੇਂਗਾ?" ਮੈਂ ਤੈਨੂੰ ਸੱਚ ਸੱਚ ਆਖਦਾ ਹਾਂ, "ਕੁੱਕੜ ਦੇ ਬਾਂਗ ਦੇਣ ਤੋਂ ਪਹਿਲਾਂ ਤੂ ਤਿੰਨ੍ਹ ਵਾਰ ਮੇਰਾ ਇਨਕਾਰ ਕਰੇਂਗਾ।"

## 14. ਪਿਤਾ ਕੋਲ ਜਾਣ ਦਾ ਰਾਹ

1. ਤੁਹਾਡਾ ਦਿਲ ਨਾ ਘਬਰਾਵੇ। ਪਰਮੇਸ਼ੁਰ ਉਤੇ ਨਿਹਚਾ ਕਰਦੇ ਹੋ ਅਤੇ ਮੇਰੇ ਉਤੇ ਵੀ ਨਿਹਚਾ ਕਰੋ।
2. ਮੇਰੇ ਪਿਤਾ ਦੇ ਘਰ ਵਿਚ ਬਹੁਤ ਸਾਰੇ ਨਿਵਾਸ ਜਾਣੀ ਮਹਿਲ (Mansions)

ਹਨ, ਜੇ ਇਸ ਤਰ੍ਹਾਂ ਨਾ ਹੁੰਦਾ ਤਾਂ ਮੈਂ ਤੁਹਾਨੂੰ ਦੱਸ ਦਿੰਦਾ। ਕਿਉਂ ਜੋ ਮੈਂ ਤੁਹਾਡੇ ਲਈ ਜਗਾਹ ਤਿਆਰ ਕਰਨ ਜਾਂਦਾ ਹਾਂ।

3. ਅਤੇ ਜੇ ਮੈਂ ਜਾ ਕੇ ਤੁਹਾਡੇ ਲਈ ਜਗਾਹ ਤਿਆਰ ਕਰਾਂ, ਤਾਂ ਮੈਂ ਫਿਰ ਆਵਾਂਗਾ ਅਤੇ ਤੁਹਾਨੂੰ ਆਪਣੇ ਕੋਲ ਲੈ ਜਾਵਾਂਗਾ, ਤਾਂ ਜੋ ਜਿੱਥੇ ਮੈਂ ਹਾਂ ਤੁਸੀਂ ਭੀ ਹੋਵੋ।
4. ਅਤੇ ਜਿੱਥੇ ਮੈਂ ਜਾਂਦਾ ਹਾਂ, ਤੁਸੀਂ ਜਾਣਦੇ ਹੋ ਅਤੇ ਉਹ ਦਾ ਰਾਹ ਵੀ ਜਾਣਦੇ ਹੋ।
5. ਥੋਮਾ ਨੇ ਉਹ ਨੂੰ ਕਿਹਾ, "ਪ੍ਰਭੂ ਜੀ, ਸਾਨੂੰ ਪਤਾ ਨਹੀਂ ਤੂ ਕਿੱਥੇ ਜਾਂਦਾ ਹੈਂ, ਫਿਰ ਅਸੀਂ ਰਾਹ ਕਿਵੇਂ ਜਾਣ ਸਕਦੇ ਹਾਂ?"
6. ਯਿਸੂ ਨੇ ਉਹ ਨੂੰ ਆਖਿਆ, "ਰਾਹ, ਸਚਿਆਈ ਅਤੇ ਜ਼ਿੰਦਗੀ ਮੈਂ ਹੀ ਹਾਂ, ਮੇਰੇ ਵਸੀਲੇ ਤੋਂ ਬਿਨ੍ਹਾਂ ਕੋਈ ਵੀ ਪਿਤਾ ਦੇ ਕੋਲ ਨਹੀਂ ਆ ਸਕਦਾ।"
7. ਜੇ ਤੁਸੀਂ ਮੈਨੂੰ ਜਾਣਦੇ ਤਾਂ ਮੇਰੇ ਪਿਤਾ ਨੂੰ ਭੀ ਜਾਣਦੇ। ਹੁਣ ਅੱਗੇ ਤੋਂ ਤੁਸੀਂ ਉਹ ਨੂੰ ਜਾਣਦੇ ਹੋ ਅਤੇ ਉਹ ਨੂੰ ਦੇਖ ਲਿਆ ਹੈ।
8. ਫਿਲਿੱਪੁਸ ਨੇ ਉਹ ਨੂੰ ਆਖਿਆ, "ਪ੍ਰਭੂ ਜੀ, ਪਿਤਾ ਦਾ ਸਾਨੂੰ ਦਰਸ਼ਣ ਕਰਾ ਤਾਂ ਇਹ ਸਾਡੇ ਲਈ ਕਾਫੀ ਹੋਵੇਗਾ।"
9. ਯਿਸੂ ਨੇ ਉਹ ਨੂੰ ਕਿਹਾ, "ਫਿਲਿੱਪੁਸ, ਐਨੇ ਚਿਰ ਤੋਂ ਮੈਂ ਤੁਹਾਡੇ ਨਾਲ ਹਾਂ, ਅਤੇ ਕੀ ਤੂ ਮੈਨੂੰ ਨਹੀਂ ਜਾਣਿਆਂ? ਜਿਸ ਨੇ ਮੈਨੂੰ ਦੇਖਿਆ, ਉਸ ਨੇ ਪਿਤਾ ਨੂੰ ਦੇਖਿਆ ਹੈ, ਅਤੇ ਤੂ ਕਿਵੇਂ ਆਖਦਾ ਹੈਂ ਜੋ ਸਾਨੂੰ ਪਿਤਾ ਦਾ ਦਰਸ਼ਣ ਕਰਾ?"
10. ਕੀ ਤੂ ਸੱਚ ਨਹੀਂ ਮੰਨਦਾ ਜੋ ਮੈਂ ਪਿਤਾ ਵਿਚ ਅਤੇ ਪਿਤਾ ਮੇਰੇ ਵਿਚ ਹੈ? ਇਹ ਗੱਲਾਂ ਜਿਹੜੀਆਂ ਮੈਂ ਤੁਹਾਨੂੰ ਆਖਦਾ ਹਾਂ ਆਪ ਤੋਂ ਨਹੀਂ ਆਖਦਾ, ਪਰ ਪਿਤਾ ਮੇਰੇ ਵਿਚ ਰਹਿੰਦਿਆਂ ਆਪਣੇ ਕੰਮ ਕਰਦਾ ਹੈ।
11. ਮੇਰਾ ਵਿਸ਼ਵਾਸ ਕਰੋ ਕਿ ਮੈਂ ਪਿਤਾ ਵਿਚ ਅਤੇ ਪਿਤਾ ਮੇਰੇ ਵਿਚ ਹੈ, ਨਹੀਂ ਤਾਂ ਕੰਮਾਂ ਦੇ ਹੀ ਕਾਰਨ ਮੇਰਾ ਵਿਸ਼ਵਾਸ ਕਰੋ।
12. ਮੈਂ ਤੁਹਨੂੰ ਸੱਚ ਸੱਚ ਆਖਦਾ ਹਾਂ, "ਉਹ ਜੋ ਮੇਰੇ ਉਤੇ ਨਿਹਚਾ ਕਰਦਾ ਹੈ, ਸੋ ਇਹ ਕੰਮ ਜਿਹੜੇ ਮੈਂ ਕਰਦਾ ਹਾਂ ਉਹ ਭੀ ਕਰੇਗਾ, ਸਗੋਂ ਇਨ੍ਹਾਂ ਨਾਲੋਂ ਵੀ ਵੱਡੇ ਕੰਮ ਕਰੇਗਾ, ਕਿਉਂ ਜੋ ਮੈਂ ਪਿਤਾ ਦੇ ਕੋਲ ਜਾਂਦਾ ਹਾਂ।"
13. ਅਤੇ ਤੁਸੀਂ ਮੇਰਾ ਨਾਮ ਲੈ ਕੇ ਜੋ ਕੁਛ ਮੰਗੋਗੇ, ਮੈਂ ਉਹ ਕਰਾਂਗਾ, ਤਾਂ ਜੋ ਪੁੱਤਰ ਵਿਚ ਪਿਤਾ ਦੀ ਵਡਿਆਈ ਹੋਵੇ।
14. ਜੇ ਤੁਸੀਂ ਮੇਰਾ ਨਾਮ ਲੈ ਕੇ ਮੈਥੋਂ ਕੁਛ ਮੰਗੋਗੇ, ਤਾਂ ਮੈਂ ਉਹੋ ਕਰਾਂਗਾ।
15. ਜੇ ਤੁਸੀਂ ਮੈਨੂੰ ਪਿਆਰ ਕਰਦੇ ਹੋ, ਤਾਂ ਮੇਰੇ ਹੁਕਮਾਂ ਦੀ ਪਾਲਨਾ ਕਰੋਗੇ।
16. ਅਤੇ ਮੈਂ ਆਪਣੇ ਪਿਤਾ ਤੋਂ ਮੰਗਾਗਾਂ ਅਤੇ ਉਹ ਤੁਹਾਨੂੰ ਦੂਸਰਾ ਮਦਦਗਾਰ (Comforter) ਬਖਸ਼ੇਗਾ ਤਾਂ ਜੋ ਉਹ ਸਦਾ ਤੁਹਾਡੇ ਨਾਲ ਰਹੇ।
17. ਸਚਿਆਈ ਦਾ ਆਤਮਾ, ਜਿਹ ਨੂੰ ਦੁਨੀਆਂ ਨਹੀਂ ਪਾ ਸਕਦੀ, ਕਿਉਂ ਜੋ ਉਹ

ਉਸ ਨੂੰ ਦੇਖਦੀ ਨਹੀਂ, ਨਾ ਉਸ ਨੂੰ ਜਾਣਦੀ ਹੈ। ਤੁਸੀਂ ਉਸ ਨੂੰ ਜਾਣਦੇ ਹੋ, ਕਿਉਂਕਿ ਉਹ ਤੁਹਾਡੇ ਨਾਲ ਰਹਿੰਦਾ ਹੈ ਅਤੇ ਤੁਹਾਡੇ ਵਿਚ ਹੋਵੇਗਾ।

18. ਮੈਂ ਤੁਹਾਨੂੰ ਯਤੀਮ ਨਾ ਛੱਡਾਂਗਾ। ਮੈਂ ਤੁਹਾਡੇ ਕੋਲ ਆਵਾਂਗਾ।

19. ਹੁਣ ਥੋੜ੍ਹੇ ਚਿਰ ਪਿੱਛੋਂ ਦੁਨੀਆਂ ਮੈਨੂੰ ਫਿਰ ਨਾ ਦੇਖੇਗੀ, ਪਰ ਤੁਸੀਂ ਮੈਨੂੰ ਦੇਖੋਗੇ। ਕਿਉਂਕਿ ਮੈਂ ਜੀਉਂਦਾ ਹਾਂ, ਤੁਸੀਂ ਭੀ ਜੀਓਗੇ।

20. ਉਸ ਦਿਨ ਤੁਸੀਂ ਜਾਣੋਗੇ ਜੋ ਮੈਂ ਆਪਣੇ ਪਿਤਾ ਵਿਚ ਹਾਂ, ਅਤੇ ਤੁਸੀਂ ਮੇਰੇ ਵਿਚ ਅਤੇ ਮੈਂ ਤੁਹਾਡੇ ਵਿਚ ਹਾਂ।

21. ਜਿਹ ਦੇ ਕੋਲ ਮੇਰੇ ਹੁਕਮ ਹਨ ਅਤੇ ਉਹ ਉਨ੍ਹਾਂ ਦੀ ਪਾਲਨਾ ਕਰਦਾ ਹੈ, ਉਹੀ ਹੈ ਜੋ ਮੈਨੂੰ ਪਿਆਰ ਕਰਦਾ ਹੈ, ਉਹ ਮੇਰੇ ਪਿਤਾ ਦਾ ਪਿਆਰਾ ਹੋਵੇਗਾ ਅਤੇ ਮੈਂ ਉਹ ਦੇ ਨਾਲ ਪਿਆਰ ਕਰਾਂਗਾ ਅਤੇ ਆਪਣੇ ਆਪ ਨੂੰ ਉਸ ਉਤੇ ਜ਼ਾਹਿਰ ਕਰਾਂਗਾ।

22. ਯਹੂਦਾ ਨੇ (ਇਸਕਰਿਯੋਤੀ ਨਹੀਂ) ਉਹ ਨੂੰ ਆਖਿਆ, "ਪ੍ਰਭੂ ਜੀ, ਇਹ ਕੀ ਗੱਲ ਹੈ ਜੋ ਤੂ ਆਪਣਾ ਆਪ ਸਾਡੇ ਉਤੇ ਜ਼ਾਹਿਰ ਕਰੇਂਗਾ ਅਤੇ ਦੁਨੀਆਂ ਉਤੇ ਨਹੀਂ?"

23. ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਜੇ ਕੋਈ ਮੈਨੂੰ ਪਿਆਰ ਕਰਦਾ ਹੈ, ਉਹ ਮੇਰੇ ਬਚਨ ਦੀ ਪਾਲਨਾ ਕਰੇਗਾ, ਅਤੇ ਮੇਰਾ ਪਿਤਾ ਉਹ ਨੂੰ ਪਿਆਰ ਕਰੇਗਾ ਅਤੇ ਅਸੀਂ ਉਹ ਦੇ ਕੋਲ ਆਵਾਂਗੇ ਅਤੇ ਉਹ ਦੇ ਨਾਲ ਵਾਸ ਕਰਾਂਗੇ।"

24. ਜਿਹੜਾ ਮੈਨੂੰ ਪਿਆਰ ਨਹੀਂ ਕਰਦਾ, ਉਹ ਮੇਰੇ ਬਚਨਾਂ ਦੀ ਪਾਲਨਾ ਨਹੀਂ ਕਰਦਾ, ਅਤੇ ਇਹ ਬਚਨ ਜੋ ਤੁਸੀਂ ਸੁਣਦੇ ਹੋ ਮੇਰਾ ਨਹੀਂ, ਪਰ ਪਿਤਾ ਦਾ ਹੈ ਜਿਸ ਨੇ ਮੈਨੂੰ ਭੇਜਿਆ ਹੈ।

25. ਮੈਂ ਇਹ ਗੱਲਾਂ ਤੁਹਾਡੇ ਨਾਲ ਰਹਿੰਦਿਆਂ ਤੁਹਾਨੂੰ ਆਖੀਆਂ ਹਨ।

26. ਪਰ ਉਹ ਮਦਦਗਾਰ (Comforter) ਜਿਹੜਾ ਪਵਿੱਤਰ ਆਤਮਾ ਹੈ, ਜਿਸ ਨੂੰ ਪਿਤਾ ਮੇਰੇ ਨਾਮ ਉਤੇ ਭੇਜੇਗਾ, ਉਹ ਤੁਹਾਨੂੰ ਸੱਭੋ ਕੁਝ ਸਿਖਾਵੇਗਾ ਅਤੇ ਸਭ ਕੁਝ ਜੋ ਮੈਂ ਤੁਹਾਨੂੰ ਕਿਹਾ ਹੈ ਤੁਹਾਨੂੰ ਯਾਦ ਕਰਾਵੇਗਾ।

27. ਮੈਂ ਤੁਹਾਨੂੰ ਸ਼ਾਂਤੀ ਦੇ ਜਾਂਦਾ ਹਾਂ, ਆਪਣੀ ਸ਼ਾਂਤੀ ਮੈਂ ਤੁਹਾਨੂੰ ਦਿੰਦਾ ਹਾਂ। ਜਿਸ ਤਰ੍ਹਾਂ ਦੁਨੀਆਂ ਦਿੰਦੀ ਹੈ ਮੈਂ ਉਸ ਤਰ੍ਹਾਂ ਤੁਹਾਨੂੰ ਨਹੀਂ ਦਿੰਦਾ ਹਾਂ, ਤੁਹਾਡਾ ਦਿਲ ਨਾ ਘਬਰਾਵੇ ਅਤੇ ਨਾ ਡਰੇ।

28. ਤੁਸੀਂ ਸੁਣਿਆਂ ਹੈ ਜੋ ਮੈਂ ਤੁਹਾਨੂੰ ਕਿਹਾ ਸੀ, "ਮੈਂ ਚਲਿਆ ਜਾਂਦਾ ਹਾਂ, ਅਤੇ ਫਿਰ ਤੁਹਾਡੇ ਕੋਲ ਆਉਂਦਾ ਹਾਂ। ਜੇ ਤੁਸੀਂ ਮੇਰੇ ਨਾਲ ਪਿਆਰ ਕਰਦੇ, ਤਾਂ ਇਸ ਤੋਂ ਖੁਸ਼ ਹੁੰਦੇ, ਕਿਉਂ ਜੋ ਮੈਂ ਕਿਹਾ ਕਿ ਮੈਂ ਪਿਤਾ ਦੇ ਕੋਲ ਜਾਂਦਾ ਹਾਂ ਕਿਉਂ ਜੋ ਪਿਤਾ ਮੈਥੋਂ ਵੱਡਾ ਹੈ।"

29. ਅਤੇ ਹੁਣ ਉਸ ਗੱਲ ਦੇ ਹੋਣ ਤੋਂ ਪਹਿਲਾਂ ਮੈਂ ਤੁਹਾਨੂੰ ਦੱਸਿਆ ਹੈ, ਤਾਂ ਜਦ ਉਹ

ਪੂਰੀ ਹੋ ਜਾਵੇ ਤਦ ਤੁਸੀਂ ਵਿਸ਼ਵਾਸ ਕਰੋ।

30. ਮੈਂ ਫਿਰ ਤੁਹਾਡੇ ਨਾਲ ਬਹੁਤੀਆਂ ਗੱਲਾਂ ਨਾ ਕਰਾਂਗਾ, ਇਸ ਲਈ ਜੋ ਦੁਨੀਆਂ ਦਾ ਸਰਦਾਰ ਆਉਂਦਾ ਹੈ, ਅਤੇ ਮੇਰੇ ਵਿਚ ਉਹ ਦਾ ਕੁਝ ਨਹੀਂ ਹੈ।

31. ਪਰ ਇਸ ਲਈ ਜੋ ਦੁਨੀਆਂ ਨੂੰ ਮਲੂਮ ਹੋਵੇ ਜੋ ਮੈਂ ਪਿਤਾ ਨਾਲ ਪਿਆਰ ਕਰਦਾ ਹਾਂ, ਅਤੇ ਜਿਵੇਂ ਪਿਤਾ ਨੇ ਮੈਨੂੰ ਹੁਕਮ ਦਿੱਤਾ ਹੈ ਮੈਂ ਤਿਵੇਂ ਕਰਦਾ ਹਾਂ। ਉਠੋ, ਆਓ ਐਥੋਂ ਚੱਲੀਏ।

## 15. ਯਿਸੂ ਮਸੀਹ ਅੰਗੂਰ ਦੀ ਸੱਚੀ ਵੇਲ ਹੈ

1. ਮੈਂ ਸੱਚੀ ਅੰਗੂਰ ਦੀ ਵੇਲ ਹਾਂ, ਅਤੇ ਮੇਰਾ ਪਿਤਾ ਬਾਗਵਾਨ ਹੈ।
2. ਹਰ ਇਕ ਟਹਿਣੀ ਜਿਹੜੀ ਮੇਰੇ ਵਿੱਚ ਹੈ, ਅਤੇ ਫਲ ਨਹੀਂ ਦਿੰਦੀ ਉਹ ਉਸ ਨੂੰ ਲਾਹ ਸੁੱਟਦਾ ਹੈ, ਅਤੇ ਹਰ ਇਕ ਜੋ ਫਲ ਦਿੰਦੀ ਹੈ ਉਹ ਉਸ ਨੂੰ ਛਾਂਗਦਾ ਹੈ ਤਾਂ ਜੋ ਹੋਰ ਵੀ ਫਲ ਦੇਵੇ।
3. ਤੁਸੀਂ ਤਾਂ ਉਸ ਬਚਨ ਕਰਕੇ ਜੋ ਮੈਂ ਤੁਹਾਨੂੰ ਕਿਹਾ ਹੈ ਸਾਫ ਹੋ ਚੁੱਕੇ ਹੋ।
4. ਤੁਸੀਂ ਮੇਰੇ ਵਿਚ ਰਹੋ ਅਤੇ ਮੈਂ ਤੁਹਾਡੇ ਵਿਚ। ਜਿਸ ਤਰ੍ਹਾਂ ਟਹਿਣੀ, ਜੇ ਉਹ ਅੰਗੂਰ ਦੀ ਵੇਲ ਵਿਚ ਨਾ ਰਹੇ ਆਪਣੇ ਆਪ ਫਲ ਨਹੀਂ ਦੇ ਸਕਦੀ, ਇਸੇ ਤਰ੍ਹਾਂ ਤੁਸੀਂ ਵੀ ਜੇ ਮੇਰੇ ਵਿਚ ਨਾ ਰਹੋ ਤਾਂ ਫਲ ਨਹੀਂ ਦੇ ਸਕਦੇ।
5. ਅੰਗੂਰ ਦੀ ਵੇਲ ਮੈਂ ਹਾਂ, ਤੁਸੀਂ ਟਹਿਣੀਆਂ ਹੋ। ਜੋ ਮੇਰੇ ਵਿਚ ਰਹਿੰਦਾ ਹੈ ਅਤੇ ਮੈਂ ਉਸ ਵਿਚ ਓਹੀ ਬਹੁਤਾ ਫਲ ਦਿੰਦਾ ਹੈ, ਕਿਉਂ ਜੋ ਮੇਰੇ ਤੋਂ ਬਗੈਰ ਤੁਸੀਂ ਕੁਝ ਨਹੀਂ ਕਰ ਸਕਦੇ।
6. ਜੋ ਕੋਈ ਮੇਰੇ ਵਿਚ ਨਾ ਰਹੇ, ਤਾਂ ਉਹ ਟਹਿਣੀ ਦੀ ਤਰ੍ਹਾਂ ਬਾਹਰ ਸੁੱਟਿਆ ਜਾਂਦਾ ਅਤੇ ਸੁਕ ਜਾਂਦਾ ਹੈ, ਅਤੇ ਲੋਕ ਉਨ੍ਹਾਂ ਨੂੰ ਇਕੱਠਿਆਂ ਕਰ ਕੇ ਅੱਗ ਵਿਚ ਝੋਕਦੇ ਹਨ ਅਤੇ ਉਹ ਸਾੜੀਆਂ ਜਾਂਦੀਆਂ ਹਨ।
7. ਜੇ ਤੁਸੀਂ ਮੇਰੇ ਵਿਚ ਰਹੋ ਅਤੇ ਮੇਰੀਆਂ ਗੱਲਾਂ ਤੁਹਾਡੇ ਵਿਚ ਰਹਿਣ ਤਾਂ ਜੋ ਚਾਹੋ ਮੰਗੋ ਅਤੇ ਉਹ ਤੁਹਾਡੇ ਲਈ ਹੋ ਜਾਵੇਗਾ।
8. ਮੇਰੇ ਪਿਤਾ ਦੀ ਵਡਿਆਈ ਇਸੇ ਤੋਂ ਹੁੰਦੀ ਹੈ ਜੋ ਤੁਸੀਂ ਬਹੁਤਾ ਫਲ ਦਿਓ ਅਤੇ ਇਉਂ ਤੁਸੀਂ ਮੇਰੇ ਚੇਲੇ ਹੋਵੋਗੇ।
9. ਜਿਵੇਂ ਪਿਤਾ ਨੇ ਮੇਰੇ ਨਾਲ ਪਿਆਰ ਕੀਤਾ, ਤਿਵੇਂ ਮੈਂ ਵੀ ਤੁਹਾਡੇ ਨਾਲ ਪਿਆਰ ਕੀਤਾ ਹੈ। ਤੁਸੀਂ ਮੇਰੇ ਪਿਆਰ ਵਿਚ ਰਹੋ।
10. ਜੇ ਤੁਸੀਂ ਮੇਰੇ ਹੁਕਮਾਂ ਦੀ ਪਾਲਨਾ ਕਰੋਗੇ, ਤਾਂ ਤੁਸੀਂ ਮੇਰੇ ਪਿਆਰ ਵਿਚ ਰਹੋਗੇ, ਜਿਵੇਂ ਮੈਂ ਆਪਣੇ ਪਿਤਾ ਦੇ ਹੁਕਮਾਂ ਦੀ ਪਾਲਨਾ ਕੀਤੀ ਹੈ ਅਤੇ ਉਹ ਦੇ

ਪਿਆਰ ਵਿਚ ਰਹਿੰਦਾ ਹਾਂ।
11. ਇਹ ਗੱਲਾਂ ਮੈਂ ਤੁਹਾਨੂੰ ਇਸ ਲਈ ਆਖੀਆਂ ਜੋ ਮੇਰੀ ਖੁਸ਼ੀ ਤੁਹਾਡੇ ਵਿਚ ਹੋਵੇ ਅਤੇ ਤੁਹਾਡੀ ਖੁਸ਼ੀ ਪੂਰੀ ਹੋ ਜਾਵੇ।
12. ਮੇਰਾ ਹੁਕਮ ਇਹ ਹੈ ਜੋ ਤੁਸੀਂ ਇਕ ਦੂਸਰੇ ਨਾਲ ਪਿਆਰ ਕਰੋ, ਜਿਵੇਂ ਮੈਂ ਤੁਹਾਡੇ ਨਾਲ ਪਿਆਰ ਕੀਤਾ ਹੈ।
13. ਇਸ ਤੋਂ ਵੱਧ ਪਿਆਰ ਕਿਸੇ ਦਾ ਨਹੀਂ ਹੁੰਦਾ, ਜੋ ਆਪਣੀ ਜਾਨ ਆਪਣੇ ਦੋਸਤਾਂ ਦੇ ਬਦਲੇ ਕੁਰਬਾਨ ਕਰੇ।
14. ਜੇ ਤੁਸੀਂ ਉਹ ਕੰਮ ਕਰੋ ਜਿਨ੍ਹਾਂ ਦਾ ਮੈਂ ਤੁਹਾਨੂੰ ਹੁਕਮ ਦਿੰਦਾ ਹਾਂ, ਤਾਂ ਤੁਸੀਂ ਮੇਰੇ ਦੋਸਤ ਹੋ।
15. ਹੁਣ ਅੱਗੇ ਤੋਂ ਮੈਂ ਤੁਹਾਨੂੰ ਨੌਕਰ ਨਹੀਂ ਆਖਾਂਗਾ, ਕਿਉਂ ਜੋ ਨੌਕਰ ਨਹੀਂ ਜਾਣਦਾ ਜੋ ਉਹ ਦਾ ਮਾਲਕ ਕੀ ਕਰਦਾ ਹੈ, ਪਰ ਮੈਂ ਤੁਹਾਨੂੰ ਦੋਸਤ ਕਰਕੇ ਆਖਿਆ ਹੈ, ਕਿਉਂਕਿ ਮੈਂ ਜੋ ਕੁਝ ਆਪਣੇ ਪਿਤਾ ਕੋਲੋਂ ਸੁਣਿਆਂ ਸੋ ਸਭ ਤੁਹਾਨੂੰ ਦੱਸ ਦਿੱਤਾ।
16. ਤੁਸੀਂ ਮੈਨੂੰ ਨਹੀਂ ਚੁਣਿਆਂ, ਪਰ ਮੈਂ ਤੁਹਾਨੂੰ ਚੁਣਿਆਂ ਅਤੇ ਤੁਹਾਨੂੰ ਠਹਿਰਾਇਆ ਹੈ, ਜੋ ਤੁਸੀਂ ਜਾ ਕੇ ਫਲਦਾਰ ਹੋਵੋ ਅਤੇ ਤੁਹਾਡਾ ਫਲ ਕਾਇਮ ਰਹੇ, ਤਾਂ ਜੋ ਤੁਸੀਂ ਮੇਰਾ ਨਾਮ ਲੈ ਕੇ ਜੋ ਕੁਝ ਪਿਤਾ ਕੋਲੋਂ ਮੰਗੋ ਸੋ ਉਹ ਤੁਹਾਨੂੰ ਦੇਵੇ।
17. ਮੈਂ ਤੁਹਾਨੂੰ ਇਨ੍ਹਾਂ ਗੱਲਾਂ ਦਾ ਹੁਕਮ ਕਰਦਾ ਹਾਂ ਜੋ ਤੁਸੀਂ ਇਕ ਦੂਸਰੇ ਨਾਲ ਪਿਆਰ ਕਰੋ।
18. ਜੇ ਦੁਨੀਆਂ ਤੁਹਾਡੇ ਨਾਲ ਵੈਰ ਕਰਦੀ ਹੈ, ਤੁਸੀਂ ਜਾਣਦੇ ਹੋ ਜੋ ਤੁਹਾਡੇ ਤੋਂ ਪਹਿਲਾਂ ਉਨ੍ਹਾਂ ਮੇਰੇ ਨਾਲ ਵੈਰ ਕੀਤਾ ਹੈ।
19. ਜੇ ਤੁਸੀਂ ਦੁਨੀਆਂ ਦੇ ਹੁੰਦੇ ਤਾਂ ਦੁਨੀਆਂ ਆਪਣਿਆਂ ਨਾਲ ਪਿਆਰ ਕਰਦੀ, ਪਰ ਕਿਉਂਕਿ ਤੁਸੀਂ ਦੁਨੀਆਂ ਦੇ ਨਹੀਂ ਹੋ ਪਰ ਮੈਂ ਤੁਹਾਨੂੰ ਦੁਨੀਆਂ ਵਿੱਚੋਂ ਚੁਣ ਲਿਆ ਹੈ, ਇਸੇ ਕਾਰਨ ਦੁਨੀਆਂ ਤੁਹਾਡੇ ਨਾਲ ਵੈਰ ਕਰਦੀ ਹੈ।
20. ਜਿਹੜੀ ਗੱਲ ਮੈਂ ਤੁਹਾਨੂੰ ਆਖੀ ਸੀ ਯਾਦ ਰੱਖੋ, ਜੋ ਨੌਕਰ ਆਪਣੇ ਮਾਲਕ ਨਾਲੋਂ ਵੱਡਾ ਨਹੀਂ ਹੈ। ਜੇ ਉਨ੍ਹਾਂ ਮੈਨੂੰ ਸਤਾਇਆ ਤਾਂ ਉਹ ਤੁਹਾਨੂੰ ਵੀ ਸਤਾਉਣਗੇ। ਜੇ ਉਨ੍ਹਾਂ ਮੇਰੇ ਬਚਨ ਦੀ ਪਾਲਨਾ ਕੀਤੀ ਤਾਂ ਤੁਹਾਡੇ ਦੀ ਵੀ ਕਰਨਗੇ।
21. ਪਰ ਇਹ ਸਭ ਕੁਝ ਮੇਰੇ ਨਾਮ ਦੇ ਕਾਰਨ ਉਹ ਤੁਹਾਡੇ ਨਾਲ ਕਰਨਗੇ, ਕਿਉਂ ਜੋ ਉਹ ਉਸ ਨੂੰ ਨਹੀਂ ਜਾਣਦੇ ਹਨ ਜਿਸ ਨੇ ਮੈਨੂੰ ਭੇਜਿਆ ਹੈ।
22. ਜੇ ਮੈਂ ਨਾ ਆਉਂਦਾ ਅਤੇ ਉਨ੍ਹਾਂ ਨਾਲ ਗੱਲਾਂ ਨਾ ਕਰਦਾ ਤਾਂ ਉਨ੍ਹਾਂ ਦਾ ਪਾਪ ਨਾ ਹੁੰਦਾ, ਪਰ ਹੁਣ ਉਨ੍ਹਾਂ ਕੋਲ ਉਨ੍ਹਾਂ ਦੇ ਪਾਪ ਦਾ ਕੋਈ ਬਹਾਨਾ ਨਹੀਂ ਹੈ।
23. ਜਿਹੜਾ ਮੇਰੇ ਨਾਲ ਵੈਰ ਕਰਦਾ ਹੈ, ਉਹ ਮੇਰੇ ਪਿਤਾ ਨਾਲ ਵੀ ਵੈਰ ਕਰਦਾ ਹੈ।

24. ਜੇ ਮੈਂ ਉਨ੍ਹਾਂ ਵਿਚ ਉਹ ਕੰਮ ਨਾ ਕਰਦਾ ਜੋ ਹੋਰ ਕਿਸੇ ਨੇ ਨਹੀਂ ਕੀਤੇ, ਤਾਂ ਉਨ੍ਹਾਂ ਦਾ ਪਾਪ ਨਾ ਹੁੰਦਾ, ਪਰ ਹੁਣ ਤਾਂ ਉਨ੍ਹਾਂ ਨੇ ਮੈਨੂੰ ਅਤੇ ਨਾਲੇ ਮੇਰੇ ਪਿਤਾ ਨੂੰ ਦੇਖਿਆ ਅਤੇ ਸਾਡੇ ਨਾਲ ਵੈਰ ਵੀ ਕੀਤਾ ਹੈ।
25. ਪਰ ਇਹ ਇਸ ਲਈ ਹੋਇਆ ਕਿ ਉਹ ਬਚਨ ਪੂਰਾ ਹੋਵੇ ਜਿਹੜਾ ਉਨ੍ਹਾਂ ਦੇ ਹੁਕਮਨਾਮੇ ਵਿਚ ਲਿਖਿਆ ਹੋਇਆ ਹੈ, "ਉਨ੍ਹਾਂ ਬਿਨ੍ਹਾਂ ਕਿਸੇ ਕਾਰਨ ਮੇਰੇ ਨਾਲ ਵੈਰ ਕੀਤਾ"।
26. ਪਰ ਜਦ ਉਹ ਮਦਦਗਾਰ (Comforter) ਆਵੇਗਾ ਜਿਸ ਨੂੰ ਮੈਂ ਤੁਹਾਡੇ ਕੋਲ ਪਿਤਾ ਦੀ ਵਲੋਂ ਭੇਜਾਂਗਾ, ਸਚਿਆਈ ਦਾ ਆਤਮਾ, ਜਿਹੜਾ ਪਿਤਾ ਵਲੋਂ ਨਿਕਲਦਾ ਹੈ ਤਾਂ ਉਹ ਮੇਰੇ ਹਕ ਵਿਚ ਗਵਾਹੀ ਦੇਵੇਗਾ।
27. ਅਤੇ ਤੁਸੀਂ ਵੀ ਮੇਰੀ ਗਵਾਹੀ ਦਿਓਗੇ, ਕਿਉਂਕਿ ਤੁਸੀਂ ਮੁੱਢੋਂ ਮੇਰੇ ਨਾਲ ਰਹੇ ਹੋ।

# 16. ਮਸੀਹ ਦਾ ਜਾਣਾ ਅਤੇ ਪਵਿੱਤਰ ਆਤਮਾ ਦਾ ਆਉਂਣਾ

1. ਇਹ ਗੱਲਾਂ ਮੈਂ ਤੁਹਾਨੂੰ ਇਸ ਲਈ ਆਖੀਆਂ ਹਨ ਜੋ ਤੁਸੀਂ ਠੋਕਰ ਨਾ ਖਾਓ।
2. ਉਹ ਤੁਹਾਨੂੰ ਸਮਾਜਾਂ (Synagogues) ਵਿੱਚੋਂ ਕੱਢ ਦੇਣਗੇ, ਹਾਂ, ਉਹ ਸਮਾਂ ਆਉਂਦਾ ਹੈ ਕਿ ਜੋ ਕੋਈ ਤੁਹਾਨੂੰ ਮਾਰ ਦੇਵੇ ਸੋ ਇਹ ਸਮਝੇਗਾ ਜੋ ਮੈਂ ਪਰਮੇਸ਼ੁਰ ਦੀ ਸੇਵਾ ਕਰਦਾ ਹਾਂ।
3. ਅਤੇ ਉਹ ਇਸ ਲਈ ਇਹ ਕਰਨਗੇ, ਕਿਉਂਕਿ ਉਨ੍ਹਾਂ ਨਾ ਪਿਤਾ ਨੂੰ ਅਤੇ ਨਾ ਮੈਨੂੰ ਜਾਣਿਆਂ ਹੈ।
4. ਪਰ ਮੈਂ ਤੁਹਾਡੇ ਨਾਲ ਇਹ ਗੱਲਾ ਇਸ ਲਈ ਕੀਤੀਆਂ ਹਨ, ਕਿ ਜਦ ਉਨ੍ਹਾਂ ਦਾ ਸਮਾਂ ਆਵੇ ਤਦ ਤੁਸੀਂ ਉਨ੍ਹਾਂ ਨੂੰ ਯਾਦ ਕਰੋ, ਕਿ ਮੈਂ ਤੁਹਾਨੂੰ ਆਖੀਆਂ ਸਨ ਅਤੇ ਮੈਂ ਮੁੱਢੋਂ ਇਹ ਗੱਲਾਂ ਤੁਹਾਨੂੰ ਨਾ ਆਖੀਆਂ ਕਿਉਂ ਜੋ ਮੈਂ ਤੁਹਾਡੇ ਨਾਲ ਸੀ।
5. ਪਰ ਹੁਣ ਮੈਂ ਉਹ ਦੇ ਕੋਲ ਜਾਂਦਾ ਹਾਂ ਜਿਸ ਨੇ ਮੈਨੂੰ ਭੇਜਿਆ ਸੀ, ਅਤੇ ਤੁਹਾਡੇ ਵਿਚੋਂ ਕੋਈ ਮੈਥੋਂ ਨਹੀਂ ਪੁੱਛਦਾ ਜੋ ਤੂ ਕਿੱਥੇ ਜਾਂਦਾ ਹੈਂ?
6. ਪਰ ਇਸ ਕਰਕੇ ਜੋ ਮੈਂ ਤੁਹਾਨੂੰ ਇਹ ਗੱਲਾਂ ਕਹੀਆਂ ਹਨ, ਤੁਹਾਡਾ ਦਿਲ ਗਮ ਨਾਲ ਭਰ ਗਿਆ ਹੈ।
7. ਪਰ ਮੈਂ ਤੁਹਾਨੂੰ ਸੱਚ ਆਖਦਾ ਹਾਂ, ਜੋ ਮੇਰਾ ਜਾਣਾ ਹੀ ਤੁਹਾਡੇ ਲਈ ਚੰਗਾ ਹੈ, ਕਿਉਂਕਿ ਜੇ ਮੈਂ ਨਾ ਜਾਵਾਂ ਤਾਂ ਮਦਦਗਾਰ ਤੁਹਾਡੇ ਕੋਲ ਨਹੀਂ ਆਵੇਗਾ, ਪਰ ਜੇ ਮੈਂ ਜਾਵਾਂ ਤਾਂ ਉਹਨੂੰ ਤੁਹਾਡੇ ਕੋਲ ਭੇਜ ਦਿਆਂਗਾ।
8. ਅਤੇ ਉਹ ਜਦੋਂ ਆਵੇਗਾ ਤਾਂ ਉਹ ਦੁਨੀਆਂ ਨੂੰ ਪਾਪ, ਧਰਮ ਅਤੇ ਨਿਆਉਂ ਦੇ

ਬਾਰੇ ਕਾਇਲ (Convict or Reprove) ਕਰੇਗਾ।
9. ਪਾਪ ਦੇ ਬਾਰੇ ਇਸ ਲਈ ਜੋ ਉਹ ਮੇਰੇ ਉੱਤੇ ਨਿਹਚਾ ਨਹੀਂ ਕਰਦੇ ਹਨ।
10. ਧਰਮ ਦੇ ਬਾਰੇ ਇਸ ਲਈ ਜੋ ਮੈਂ ਪਿਤਾ ਕੋਲ ਜਾਂਦਾ ਹਾਂ, ਅਤੇ ਤੁਸੀਂ ਮੈਨੂੰ ਫਿਰ ਨਹੀਂ ਦੇਖੋਗੇ।
11. ਨਿਆਉਂ ਦੇ ਬਾਰੇ ਇਸ ਲਈ ਜੋ ਇਸ ਦੁਨੀਆਂ ਦੇ ਸਰਦਾਰ (Prince of this world) ਦਾ ਨਿਆਉਂ ਕੀਤਾ ਗਿਆ ਹੈ।
12. ਅਜੇ ਮੈਂ ਤੁਹਾਡੇ ਨਾਲ ਬਹੁਤੀਆਂ ਗੱਲਾਂ ਕਰਨੀਆਂ ਹਨ, ਪਰ ਹੁਣ ਤੁਸੀਂ ਸਹਾਰ ਨਹੀਂ ਸਕਦੇ।
13. ਪਰ ਜਦ ਉਹ, ਸਚਿਆਈ ਦਾ ਆਤਮਾ ਆਵੇਗਾ, ਉਹ ਸਾਰੀ ਸਚਿਆਈ ਵਿਚ ਤੁਹਾਡੀ ਅਗਵਾਈ (Guide) ਕਰੇਗਾ, ਕਿਉਂ ਜੋ ਉਹ ਆਪਣੀ ਵਲੋਂ ਨਹੀਂ ਕਹੇਗਾ, ਪਰ ਜੋ ਕੁਝ ਸੁਣੇਗਾ ਉਹੀ ਕਹੇਗਾ, ਅਤੇ ਉਹ ਹੋਣ ਵਾਲੀਆਂ ਗੱਲਾਂ ਤੁਹਾਨੂੰ ਦੱਸੇਗਾ।
14. ਉਹ ਮੇਰੀ ਵਡਿਆਈ (Glorify) ਕਰੇਗਾ, ਕਿਉਂ ਜੋ ਉਹ ਮੇਰੀਆਂ ਗੱਲਾਂ ਵਿੱਚੋਂ ਲੈ ਕੇ ਤੁਹਾਨੂੰ ਦੱਸੇਗਾ।
15. ਸੱਭੋ ਕੁਝ ਜੋ ਪਿਤਾ ਦਾ ਹੈ, ਸੋ ਮੇਰਾ ਹੈ। ਇਸੇ ਕਾਰਨ ਮੈਂ ਆਖਿਆ ਜੋ ਉਹ ਮੇਰੀਆਂ ਗੱਲਾਂ ਵਿੱਚੋਂ ਲੈ ਕੇ ਤੁਹਾਨੂੰ ਦੱਸੇਗਾ।
16. ਥੋੜ੍ਹੇ ਚਿਰ ਪਿੱਛੋਂ ਤੁਸੀਂ ਮੈਨੂੰ ਫਿਰ ਨਹੀਂ ਦੇਖੋਗੇ ਅਤੇ ਫਿਰ ਥੋੜ੍ਹੇ ਚਿਰ ਪਿੱਛੋਂ ਤੁਸੀਂ ਮੈਨੂੰ ਦੇਖੋਗੇ।
17. ਤਦ ਉਹਦੇ ਕਈ ਚੇਲੇ ਆਪੋ ਵਿੱਚੀਂ ਕਹਿਣ ਲੱਗੇ, "ਇਹ ਕੀ ਹੈ ਜੋ ਉਹ ਸਾਨੂੰ ਆਖਦਾ ਹੈ, ਜੋ ਥੋੜ੍ਹੇ ਚਿਰ ਪਿੱਛੋਂ ਤੁਸੀਂ ਮੈਨੂੰ ਨਹੀਂ ਦੇਖੋਗੇ ਅਤੇ ਫਿਰ ਥੋੜ੍ਹੇ ਚਿਰ ਪਿੱਛੋਂ ਤੁਸੀਂ ਮੈਨੂੰ ਦੇਖੋਗੇ, ਅਤੇ ਕਿਉਂ ਜੋ ਮੈਂ ਪਿਤਾ ਦੇ ਕੋਲ ਜਾਂਦਾ ਹਾਂ?"
18. ਇਸ ਲਈ ਉਨ੍ਹਾਂ ਕਿਹਾ, "ਇਹ ਥੋੜ੍ਹਾ ਚਿਰ ਜੋ ਉਹ ਕਹਿੰਦਾ ਹੈ, ਕੀ ਹੈ? ਅਸੀਂ ਨਹੀਂ ਜਾਣਦੇ ਜੋ ਉਹ ਕੀ ਕਹਿੰਦਾ ਹੈ।"
19. ਯਿਸੂ ਨੇ ਇਹ ਮਲੂਮ ਕੀਤਾ ਜੋ ਉਹ ਮੈਥੋਂ ਪੁੱਛਣਾ ਚਾਹੁੰਦੇ ਹਨ ਅਤੇ ਉਨ੍ਹਾਂ ਨੂੰ ਕਿਹਾ, "ਕੀ ਤੁਸੀਂ ਆਪੋ ਵਿੱਚੀਂ ਉਹਦੀ ਪੁੱਛ-ਗਿੱਛ ਕਰਦੇ ਹੋ, ਜੋ ਮੈਂ ਆਖਿਆ ਕਿ ਥੋੜ੍ਹੇ ਚਿਰ ਪਿੱਛੋਂ ਤੁਸੀਂ ਮੈਨੂੰ ਦੇਖੋਗੇ?"
20. ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਜੋ ਤੁਸੀਂ ਰੋਵੋਗੇ ਅਤੇ ਸੋਗ (Lament) ਕਰੋਗੇ ਪਰ ਦੁਨੀਆਂ ਖੁਸ਼ੀ ਕਰੇਗੀ। ਤੁਸੀਂ ਉਦਾਸ ਹੋਵੋਗੇ ਪਰ ਤੁਹਾਡੀ ਉਦਾਸੀ ਖੁਸ਼ੀ ਵਿਚ ਬਦਲ ਜਾਵੇਗੀ।
21. ਜਦੋਂ ਔਰਤ ਬੱਚੇ ਨੂੰ ਜਨਮ ਦਿੰਦੀ ਹੈ ਤਾਂ ਉਦਾਸ ਹੁੰਦੀ ਹੈ, ਇਸ ਕਾਰਨ ਜੋ ਉਹ ਦੀ ਘੜੀ ਆ ਪਹੁੰਚੀ ਹੈ, ਪਰ ਜਦ ਉਹ ਬੱਚੇ ਨੂੰ ਜਨਮ ਦੇ ਚੁੱਕਦੀ ਹੈ ਤਾਂ ਐਸ ਖੁਸ਼ੀ ਦੀ ਮਾਰੀ ਜੋ ਇਕ ਮਨੁੱਖ ਦੁਨੀਆਂ ਵਿਚ ਪੈਦਾ ਹੋਇਆ, ਉਹ ਉਸ

ਦਰਦ (Anguish) ਨੂੰ ਫਿਰ ਯਾਦ ਨਹੀਂ ਕਰਦੀ।

22. ਸੋ ਹੁਣ ਤੁਸੀਂ ਉਦਾਸ ਹੋ, ਪਰ ਮੈਂ ਤੁਹਾਨੂੰ ਫਿਰ ਦੇਖਾਂਗਾ ਅਤੇ ਤੁਹਾਡਾ ਦਿਲ ਖੁਸ਼ ਹੋਵੇਗਾ ਅਤੇ ਤੁਹਾਡੀ ਖੁਸ਼ੀ ਤੁਹਾਡੇ ਕੋਲੋਂ ਕੋਈ ਮਨੁੱਖ ਨਹੀਂ ਖੋਵੇਗਾ।

23. ਅਤੇ ਉਸ ਦਿਨ ਤੁਸੀਂ ਮੈਥੋਂ ਕੋਈ ਸਵਾਲ ਨਹੀਂ ਪੁੱਛੋਗੇ। ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, "ਤੁਸੀਂ ਮੇਰਾ ਨਾਮ ਲੈ ਕੇ ਜੋ ਕੁਝ ਪਿਤਾ ਕੋਲੋਂ ਮੰਗੋਗੇ, ਉਹ ਤੁਹਾਨੂੰ ਦੇਵੇਗਾ।"

24. ਅਜੇ ਤੀਕੁਰ ਤੁਸੀਂ ਮੇਰਾ ਨਾਮ ਲੈ ਕੇ ਕੁਝ ਨਹੀਂ ਮੰਗਿਆ। ਮੰਗੋ ਤਾਂ ਤੁਸੀਂ ਪਾਓਗੇ, ਤਾਂ ਜੋ ਤੁਹਾਡੀ ਖੁਸ਼ੀ ਪੂਰੀ ਹੋਵੇ।

25. ਮੈਂ ਇਹ ਗੱਲਾਂ ਤੁਹਾਨੂੰ ਬੁਝਾਰਤਾਂ ਵਿਚ ਆਖੀਆਂ ਹਨ, ਪਰ ਉਹ ਸਮਾਂ ਆਉਂਦਾ ਹੈ, ਜਦ ਮੈਂ ਤੁਹਾਡੇ ਨਾਲ ਫਿਰ ਬੁਝਾਰਤਾਂ ਵਿਚ ਨਹੀਂ ਬੋਲਾਂਗਾ, ਪਰ ਮੈਂ ਤੁਹਾਨੂੰ ਖੋਲ੍ਹ ਕੇ ਪਿਤਾ ਕੀ ਖਬਰ ਦਿਆਂਗਾ।

26. ਉਸ ਦਿਨ ਤੁਸੀਂ ਮੇਰਾ ਨਾਮ ਲੈ ਕੇ ਮੰਗੋਗੇ, ਅਤੇ ਮੈਂ ਤੁਹਾਨੂੰ ਨਹੀਂ ਆਖਦਾ ਜੋ ਮੈਂ ਪਿਤਾ ਅੱਗੇ ਤੁਹਾਡੇ ਲਈ ਬੇਨਤੀ ਕਰਾਂਗਾ।

27. ਕਿਉਂ ਜੋ ਪਿਤਾ ਆਪ ਹੀ ਤੁਹਾਡੇ ਨਾਲ ਪਿਆਰ ਕਰਦਾ ਹੈ, ਇਸ ਲਈ ਜੋ ਤੁਸੀਂ ਮੇਰੇ ਨਾਲ ਪਿਆਰ ਕੀਤਾ ਅਤੇ ਵਿਸ਼ਵਾਸ ਕੀਤਾ ਹੈ, ਜੋ ਮੈਂ ਪਿਤਾ ਦੀ ਵਲੋਂ ਆਇਆ ਹਾਂ।

28. ਮੈਂ ਪਿਤਾ ਵਿੱਚੋਂ ਨਿਕਲ ਕੇ ਦੁਨੀਆਂ ਵਿਚ ਆਇਆ ਹਾਂ ਅਤੇ ਫਿਰ ਦੁਨੀਆਂ ਨੂੰ ਛਡ ਕੇ ਅਤੇ ਪਿਤਾ ਦੇ ਕੋਲ ਜਾਂਦਾ ਹਾਂ।

29. ਉਹਦੇ ਚੇਲਿਆਂ ਨੇ ਕਿਹਾ, "ਦੇਖੋ ਹੁਣ ਤੂ ਖੋਲ੍ਹ ਕੇ ਆਖਦਾ ਹੈਂ ਅਤੇ ਕੋਈ ਬੁਝਾਰਤ ਨਹੀਂ ਕਹਿੰਦਾ।"

30. ਹੁਣ ਅਸੀਂ ਜਾਣ ਗਏ ਜੋ ਤੂ ਸੱਭੋ ਕੁਝ ਜਾਣਦਾ ਹੈਂ, ਅਤੇ ਲੋੜ ਨਹੀਂ ਜੋ ਕੋਈ ਮਨੁੱਖ ਤੈਥੋਂ ਪੁੱਛੇ। ਐਸ ਤੋਂ ਅਸੀਂ ਨਿਹਚਾ ਕਰਦੇ ਹਾਂ ਜੋ ਤੂ ਪਰਮੇਸ਼ੁਰ ਕੋਲੋਂ ਆਇਆ ਹੈਂ।

31. ਯਿਸੂ ਨੇ ਅੱਗੋਂ ਉਨ੍ਹਾਂ ਨੂੰ ਆਖਿਆ, "ਕੀ ਹੁਣ ਤੁਸੀਂ ਨਿਹਚਾ ਕਰਦੇ ਹੋ?"

32. ਦੇਖੋ, ਸਮਾਂ ਆਉਂਦਾ ਹੈ, ਸਗੋਂ ਆ ਪਹੁੰਚਿਆ ਹੈ ਜੋ ਤੁਸੀਂ ਮੈਨੂੰ ਇਕੱਲਾ ਛਡ ਕੇ ਆਪੋ ਆਪਣੇ ਰਾਹ ਭੱਜ ਜਾਓਗੇ, ਪਰ ਤਾਂ ਵੀ ਮੈਂ ਇਕੱਲਾ ਨਹੀਂ, ਕਿਉਂ ਜੋ ਪਿਤਾ ਮੇਰੇ ਨਾਲ ਹੈ।

33. ਮੈਂ ਇਹ ਗੱਲਾਂ ਤੁਹਾਨੂੰ ਇਸ ਲਈ ਆਖੀਆਂ ਹਨ ਜੋ ਤੁਹਾਨੂੰ ਮੇਰੇ ਵਿਚ ਸ਼ਾਂਤੀ ਹੋਵੇ। ਦੁਨੀਆਂ ਵਿਚ ਤੁਹਾਨੂੰ ਦੁਖ (Tribulation) ਹੋਵੇਗਾ, ਪਰ ਹੌਂਸਲਾ ਰੱਖੋ, ਮੈਂ ਦੁਨੀਆਂ ਨੂੰ ਜਿੱਤ ਲਿਆ ਹੈ।

# 17. ਯਿਸੂ ਮਸੀਹ ਦੀ ਪ੍ਰਾਰਥਨਾ

1. ਯਿਸੂ ਨੇ ਇਹ ਗੱਲਾਂ ਆਖੀਆਂ ਅਤੇ ਆਪਣੀਆਂ ਅੱਖਾਂ ਅਕਾਸ਼ ਵਲ ਚੁਕ ਕੇ ਕਿਹਾ, "ਹੇ ਪਿਤਾ, ਘੜੀ ਆ ਪਹੁੰਚੀ ਹੈ। ਆਪਣੇ ਪੁੱਤਰ ਦੀ ਵਡਿਆਈ ਕਰ ਤਾਂ ਜੋ ਪੁੱਤਰ ਵੀ ਤੇਰੀ ਵਡਿਆਈ ਕਰੇ।"
2. ਜਿਵੇਂ ਤੂ ਉਹ ਨੂੰ ਸਾਰੇ ਸਰੀਰਾਂ ਉੱਤੇ ਇਖ਼ਤਿਆਰ (Power) ਦਿੱਤਾ ਹੈ, ਤਾਂ ਜੋ ਉਹ ਉਨ੍ਹਾਂ ਸਭਨ੍ਹਾਂ ਨੂੰ ਜੋ ਤੂ ਉਹ ਨੂੰ ਦਿੱਤੇ ਹਨ ਹਮੇਸ਼ਾ ਦੀ ਜ਼ਿੰਦਗੀ ਦੇਵੇ।
3. ਅਤੇ ਹਮੇਸ਼ਾ ਦੀ ਜ਼ਿੰਦਗੀ ਇਹ ਹੈ, ਕਿ ਉਹ ਤੈਨੂੰ ਜੋ ਸੱਚਾ ਇੱਕੋ ਹੀ ਪਰਮੇਸ਼ੁਰ ਹੈਂ ਅਤੇ ਯਿਸੂ ਮਸੀਹ ਨੂੰ ਜਾਨਣ ਜਿਸ ਨੂੰ ਤੂ ਭੇਜਿਆ ਹੈ।
4. ਜਿਹੜਾ ਕੰਮ ਤੂ ਮੈਨੂੰ ਕਰਨ ਲਈ ਦਿੱਤਾ ਸੀ, ਉਹ ਪੂਰਾ ਕਰ ਕੇ ਮੈਂ ਧਰਤੀ ਉੱਤੇ ਤੇਰੀ ਵਡਿਆਈ ਕੀਤੀ।
5. ਹੁਣ ਹੇ ਪਿਤਾ, ਤੂ ਆਪਣੀ ਸੰਗਤ ਦੀ ਉਸ ਵਡਿਆਈ ਨਾਲ ਜੋ ਮੈਂ ਦੁਨੀਆਂ ਦੇ ਹੋਣ ਤੋਂ ਪਹਿਲਾਂ ਹੀ ਤੇਰੇ ਨਾਲ ਰੱਖਦਾ ਸੀ, ਮੇਰੀ ਵਡਿਆਈ ਜ਼ਾਹਿਰ ਕਰ।
6. ਜਿਹੜੇ ਮਨੁੱਖ ਤੂ ਦੁਨੀਆਂ ਵਿੱਚੋਂ ਮੈਨੂੰ ਦਿੱਤੇ ਉਹਨਾਂ ਉੱਤੇ ਮੈਂ ਤੇਰਾ ਨਾਮ ਜ਼ਾਹਿਰ ਕੀਤਾ ਹੈ। ਉਹ ਤੇਰੇ ਸਨ ਅਤੇ ਤੂ ਉਹ ਮੈਨੂੰ ਦਿੱਤੇ ਅਤੇ ਉਨ੍ਹਾਂ ਨੇ ਤੇਰੇ ਬਚਨ ਦੀ ਪਾਲਨਾ ਕੀਤੀ ਹੈ।
7. ਹੁਣ ਉਨ੍ਹਾਂ ਨੇ ਜਾਣਿਆਂ ਹੈ, ਕਿ ਜੋ ਕੁਝ ਤੂ ਮੈਨੂੰ ਦਿੱਤਾ ਹੈ, ਉਹ ਸੱਭੋ ਤੇਰੀ ਵਲੋਂ ਹੈ।
8. ਕਿਉਂਕਿ ਜਿਹੜੀਆਂ ਗੱਲਾਂ ਤੂ ਮੈਨੂੰ ਦਿੱਤੀਆਂ, ਉਹ ਮੈਂ ਉਹਨਾਂ ਨੂੰ ਦਿੱਤੀਆਂ ਹਨ, ਅਤੇ ਉਨ੍ਹਾਂ ਮੰਨ ਲਈਆਂ ਅਤੇ ਸਚ ਜਾਣਿਆਂ ਜੋ ਮੈਂ ਤੇਰੀ ਵਲੋਂ ਆਇਆ ਹਾਂ ਅਤੇ ਉਨ੍ਹਾਂ ਨਿਹਚਾ ਕੀਤੀ ਹੈ ਜੋ ਤੂ ਹੀ ਮੈਨੂੰ ਭੇਜਿਆ ਹੈ।
9. ਮੈਂ ਉਨ੍ਹਾਂ ਲਈ ਬੇਨਤੀ ਕਰਦਾ ਹਾਂ। ਮੈਂ ਦੁਨੀਆਂ ਦੇ ਲਈ ਨਹੀਂ, ਪਰ ਉਨ੍ਹਾਂ ਲਈ ਬੇਨਤੀ ਕਰਦਾ ਹਾਂ ਜੋ ਤੂ ਮੈਨੂੰ ਦਿੱਤੇ ਸਨ, ਕਿਉਂ ਜੋ ਉਹ ਤੇਰੇ ਹਨ।
10. ਮੇਰੀਆਂ ਸਾਰੀਆਂ ਚੀਜ਼ਾਂ ਤੇਰੀਆਂ ਹਨ ਅਤੇ ਤੇਰੀਆਂ ਮੇਰੀਆਂ ਹਨ ਅਤੇ ਉਨ੍ਹਾਂ ਵਿਚ ਮੇਰੀ ਵਡਿਆਈ ਹੋਈ ਹੈ।
11. ਮੈਂ ਅੱਗੇ ਨੂੰ ਦੁਨੀਆਂ ਵਿਚ ਨਹੀਂ, ਪਰ ਇਹ ਦੁਨੀਆਂ ਵਿਚ ਹਨ ਅਤੇ ਮੈਂ ਤੇਰੇ ਕੋਲ ਆਉਂਦਾ ਹਾਂ। ਹੇ ਪਵਿੱਤਰ ਪਿਤਾ, ਆਪਣੇ ਹੀ ਉਸ ਨਾਮ ਨਾਲ ਜਿਹੜਾ ਤੂ ਮੈਨੂੰ ਦਿੱਤਾ ਉਨ੍ਹਾਂ ਦੀ ਸਾਂਭ ਕਰ, ਇਸ ਲਈ ਜੋ ਉਹ ਸਾਡੀ ਤਰ੍ਹਾਂ ਇਕ ਹੋਣ।
12. ਜਦ ਤੀਕੁਰ ਮੈਂ ਉਨ੍ਹਾਂ ਦੇ ਨਾਲ ਦੁਨੀਆਂ ਵਿਚ ਸੀ, ਮੈਂ ਤੇਰੇ ਉਸ ਨਾਮ ਨਾਲ ਜਿਹੜਾ ਤੂ ਮੈਨੂੰ ਦਿੱਤਾ ਉਨ੍ਹਾਂ ਦੀ ਸਾਂਭ ਕੀਤੀ, ਅਤੇ ਮੈਂ ਉਨ੍ਹਾਂ ਨੂੰ ਬਚਾ ਕੇ

ਰੱਖਿਆ, ਅਤੇ ਨਾਸ ਦੇ ਪੁੱਤਰ (Son of perdition) ਬਾਝੋਂ ਉਨ੍ਹਾਂ ਵਿੱਚੋਂ ਕਿਸੇ ਦਾ ਨਾਸ ਨਾ ਹੋਇਆ ਤਾਂ ਜੋ ਲਿਖਤ ਪੂਰੀ ਹੋਵੇ।

13. ਪਰ ਹੁਣ ਮੈਂ ਤੇਰੇ ਕੋਲ ਆਉਂਦਾ ਹਾਂ, ਅਤੇ ਮੈਂ ਦੁਨੀਆਂ ਵਿਚ ਇਹ ਗੱਲਾਂ ਆਖਦਾ ਹਾਂ ਤਾਂ ਜੋ ਮੇਰੀ ਖ਼ੁਸ਼ੀ ਉਨ੍ਹਾਂ ਵਿਚ ਪੂਰੀ ਹੋਵੇ।

14. ਮੈਂ ਤੇਰਾ ਬਚਨ ਉਨ੍ਹਾਂ ਨੂੰ ਦਿੱਤਾ ਹੈ ਅਤੇ ਦੁਨੀਆਂ ਨੇ ਉਨ੍ਹਾਂ ਨਾਲ ਵੈਰ ਕੀਤਾ, ਕਿਉਂ ਜੋ ਉਹ ਦੁਨੀਆਂ ਦੇ ਨਹੀਂ ਹਨ, ਜਿਵੇਂ ਮੈਂ ਵੀ ਦੁਨੀਆਂ ਦਾ ਨਹੀਂ ਹਾਂ।

15. ਮੈਂ ਇਹ ਬੇਨਤੀ ਨਹੀਂ ਕਰਦਾ ਜੋ ਤੂ ਉਨ੍ਹਾਂ ਨੂੰ ਦੁਨੀਆਂ ਵਿੱਚੋਂ ਚੁਕ ਲਵੇਂ, ਪਰ ਇਹ ਜੋ ਤੂ ਦੁਸ਼ਟ ਤੋਂ ਉਨ੍ਹਾਂ ਦੀ ਸਾਂਭ ਕਰੇਂ।

16. ਉਹ ਦੁਨੀਆਂ ਦੇ ਨਹੀਂ ਹਨ, ਜਿਵੇਂ ਮੈਂ ਵੀ ਦੁਨੀਆਂ ਦਾ ਨਹੀਂ ਹਾਂ।

17. ਉਨ੍ਹਾਂ ਨੂੰ ਸਚਿਆਈ ਨਾਲ ਪਵਿੱਤਰ (Sanctify) ਕਰ। ਤੇਰਾ ਬਚਨ ਸਚਿਆਈ ਹੈ।

18. ਜਿਸ ਤਰ੍ਹਾਂ ਤੂ ਮੈਨੂੰ ਦੁਨੀਆਂ ਵਿਚ ਭੇਜਿਆ, ਉਸੇ ਤਰ੍ਹਾਂ ਮੈਂ ਵੀ ਉਨ੍ਹਾਂ ਨੂੰ ਦੁਨੀਆਂ ਵਿਚ ਭੇਜਿਆ ਹੈ।

19. ਅਤੇ ਉਨ੍ਹਾਂ ਦੇ ਕਾਰਨ ਮੈਂ ਆਪ ਨੂੰ ਪਵਿੱਤਰ (Sanctify) ਕਰਦਾ ਹਾਂ, ਤਾਂ ਜੋ ਉਹ ਵੀ ਸਚਿਆਈ ਵਿਚ ਪਵਿੱਤਰ ਹੋਣ।

20. ਮੈਂ ਸਿਰਫ ਇਨ੍ਹਾਂ ਹੀ ਲਈ ਬੇਨਤੀ ਨਹੀਂ ਕਰਦਾ, ਪਰ ਉਨ੍ਹਾਂ ਲਈ ਵੀ ਜਿਹੜੇ ਇਨ੍ਹਾਂ ਦੇ ਬਚਨ ਨਾਲ ਮੇਰੇ ਉਤੇ ਨਿਹਚਾ ਕਰਨਗੇ।

21. ਤਾਂ ਜੋ ਉਹ ਸਭ ਇੱਕੋ ਹੋਣ, ਜਿਸ ਤਰ੍ਹਾਂ ਹੇ ਪਿਤਾ, ਤੂ ਮੇਰੇ ਵਿਚ ਅਤੇ ਮੈਂ ਤੇਰੇ ਵਿਚ ਹਾਂ, ਉਹ ਵੀ ਸਾਡੇ ਵਿਚ ਹੋਣ ਤਾਂ ਜੋ ਦੁਨੀਆਂ ਸੱਚ ਮੰਨੇ ਜੋ ਤੂ ਹੀ ਮੈਨੂੰ ਭੇਜਿਆ ਹੈ।

22. ਅਤੇ ਜਿਹੜੀ ਵਡਿਆਈ (Glory) ਤੂ ਮੈਨੂੰ ਦਿੱਤੀ ਹੈ, ਉਹ ਮੈਂ ਉਨ੍ਹਾਂ ਨੂੰ ਦਿੱਤੀ ਹੈ ਤਾਂ ਜੋ ਉਹ ਇਕ ਹੋਣ, ਜਿਸ ਤਰਾਂ ਅਸੀਂ ਵੀ ਇਕ ਹਾਂ।

23. ਮੈਂ ਉਨ੍ਹਾਂ ਵਿਚ ਅਤੇ ਤੂ ਮੇਰੇ ਵਿਚ ਤਾਂ ਕਿ ਉਹ ਸਿੱਧ (Perfect) ਹੋ ਕੇ ਇਕ ਹੋ ਜਾਣ ਤਾਂ ਜੋ ਦੁਨੀਆਂ ਜਾਣ ਲਵੇ ਜੋ ਤੂ ਮੈਨੂੰ ਭੇਜਿਆ ਅਤੇ ਉਨ੍ਹਾਂ ਨਾਲ ਪਿਆਰ ਕੀਤਾ, ਜਿਵੇਂ ਤੂ ਮੇਰੇ ਨਾਲ ਪਿਆਰ ਕੀਤਾ।

24. ਹੇ ਪਿਤਾ, ਮੈਂ ਚਾਹੁੰਦਾ ਹਾਂ ਕਿ ਜਿਹੜੇ ਤੂ ਮੈਨੂੰ ਦਿੱਤੇ ਹਨ, ਸੋ ਜਿੱਥੇ ਮੈਂ ਹਾਂ ਉਹ ਵੀ ਮੇਰੇ ਨਾਲ ਹੋਣ, ਤਾਂ ਜੋ ਉਹ ਮੇਰੀ ਵਡਿਆਈ ਜੋ ਤੂ ਮੈਨੂੰ ਦਿੱਤੀ ਹੈ ਦੇਖਣ, ਕਿਉਂਕਿ ਤੂ ਮੇਰੇ ਨਾਲ ਦੁਨੀਆਂ ਦੀ ਨੀਉਂ ਧਰਨ ਤੋਂ ਪਹਿਲਾਂ ਹੀ ਪਿਆਰ ਕੀਤਾ।

25. ਹੇ ਧਰਮੀ ਪਿਤਾ, ਦੁਨੀਆਂ ਨੇ ਤੈਨੂੰ ਨਹੀਂ ਜਾਣਿਆਂ, ਪਰ ਮੈਂ ਤੈਨੂੰ ਜਾਣਿਆਂ ਅਤੇ ਇਨ੍ਹਾਂ ਨੇ ਜਾਣਿਆਂ ਜੋ ਤੂ ਹੀ ਮੈਨੂੰ ਭੇਜਿਆ ਹੈ।

26. ਅਤੇ ਮੈਂ ਤੇਰਾ ਨਾਮ ਉਨ੍ਹਾਂ ਉਤੇ ਜ਼ਾਹਿਰ ਕੀਤਾ ਅਤੇ ਜ਼ਾਹਿਰ ਕਰਾਂਗਾ ਤਾਂ ਜੋ

ਜਿਸ ਪ੍ਰੇਮ ਨਾਲ ਤੂ ਮੈਨੂੰ ਪਿਆਰ ਕੀਤਾ, ਉਹੀ ਉਨ੍ਹਾਂ ਵਿਚ ਹੋਵੇ ਅਤੇ ਮੈਂ ਉਨ੍ਹਾਂ ਵਿਚ ਹੋਵਾਂ।

# 18. ਯਿਸੂ ਮਸੀਹ ਦਾ ਫੜਵਾਇਆ ਜਾਣਾ

1. ਜਦੋਂ ਯਿਸੂ ਇਹ ਗੱਲਾਂ ਕਹਿ ਹਟਿਆ ਤਾਂ ਆਪਣੇ ਚੇਲਿਆਂ ਨਾਲ ਕਿਦਰੋਨ ਦੇ ਨਾਲੇ ਦੇ ਪਾਰ ਚਲਿਆ ਗਿਆ। ਉਥੇ ਇਕ ਬਾਗ ਸੀ ਜਿਹ ਦੇ ਵਿਚ ਉਹ ਅਤੇ ਉਹ ਦੇ ਚੇਲੇ ਜਾ ਵੜੇ।
2. ਅਤੇ ਯਹੂਦਾ ਭੀ ਜਿਹੜਾ ਉਹਦਾ ਫੜਵਾਉਣ ਵਾਲਾ ਸੀ, ਉਸ ਥਾਂ ਨੂੰ ਜਾਣਦਾ ਸੀ, ਕਿਉਂ ਜੋ ਯਿਸੂ ਆਪਣਿਆਂ ਚੇਲਿਆਂ ਨਾਲ ਉਥੇ ਬਹੁਤ ਵਾਰੀ ਜਾਂਦਾ ਹੁੰਦਾ ਸੀ।
3. ਤਦ ਯਹੂਦਾ ਇਸਕਰਿਯੋਤੀ ਪਰਧਾਨ ਗਰੰਥੀਆਂ (Chief Priests) ਅਤੇ ਫਰੀਸੀਆਂ ਵਲੋਂ ਸਿਪਾਹੀਆਂ ਦਾ ਇਕ ਜੱਥਾ ਅਤੇ ਅਫਸਰ ਲੈ ਕੇ ਦੀਵਿਆਂ ਅਤੇ ਮਸਾਲਾਂ ਅਤੇ ਸ਼ਸਤਰਾਂ ਨਾਲ ਉਥੇ ਆਇਆ।
4. ਇਸ ਲਈ ਯਿਸੂ ਸਭ ਕੁਝ ਜੋ ਉਹ ਦੇ ਉਤੇ ਬੀਤਣਾ ਸੀ ਜਾਣ ਕੇ ਬਾਹਰ ਨਿਕਲਿਆ ਅਤੇ ਉਨ੍ਹਾਂ ਨੂੰ ਆਖਿਆ, "ਤੁਸੀਂ ਕਿਸ ਨੂੰ ਭਾਲਦੇ ਹੋ?"
5. ਉਨ੍ਹਾਂ ਉਸ ਨੂੰ ਜਵਾਬ ਦਿੱਤਾ, "ਯਿਸੂ ਨਾਸਰੀ ਨੂੰ।" ਯਿਸੂ ਨੇ ਉਨ੍ਹਾਂ ਨੂੰ ਆਖਿਆ, "ਉਹ ਮੈਂ ਹੀ ਹਾਂ," ਅਤੇ ਉਹ ਦਾ ਫੜਵਾਉਣ ਵਾਲਾ ਯਹੂਦਾ ਭੀ ਉਨ੍ਹਾਂ ਦੇ ਨਾਲ ਖੜ੍ਹਾ ਸੀ।
6. ਸੋ ਜਿਵੇਂ ਹੀ ਉਸ ਨੇ ਉਨ੍ਹਾਂ ਨੂੰ ਕਿਹਾ, "ਮੈਂ ਹੀ ਹਾਂ," ਤਾਂ ਉਹ ਪਿਛਾਹਾਂ ਨੂੰ ਹਟ ਗਏ ਅਤੇ ਜ਼ਮੀਨ ਉਤੇ ਡਿੱਗ ਗਏ।
7. ਇਸ ਲਈ ਉਸ ਨੇ ਉਨ੍ਹਾਂ ਨੂੰ ਫਿਰ ਪੁੱਛਿਆ, "ਤੁਸੀਂ ਕਿਸ ਨੂੰ ਭਾਲਦੇ ਹੋ?" ਤਾਂ ਉਹ ਬੋਲੇ, "ਯਿਸੂ ਨਾਸਰੀ ਨੂੰ।"
8. ਯਿਸੂ ਨੇ ਅੱਗੋਂ ਆਖਿਆ, "ਮੈਂ ਤਾਂ ਤੁਹਾਨੂੰ ਦੱਸ ਦਿੱਤਾ ਜੋ ਮੈਂ ਹੀ ਹਾਂ, ਸੋ ਜੇ ਤੁਸੀਂ ਮੈਨੂੰ ਭਾਲਦੇ ਹੋ ਤਾਂ ਇਨ੍ਹਾਂ ਨੂੰ ਜਾਣ ਦਿਓ।"
9. ਇਹ ਇਸ ਲਈ ਹੋਇਆ ਜੋ ਉਹ ਬਚਨ ਜੋ ਉਸ ਨੇ ਕਿਹਾ ਸੀ ਪੂਰਾ ਹੋਵੇ, "ਕਿ ਜਿਹੜੇ ਤੂ ਮੈਨੂੰ ਦਿੱਤੇ ਹਨ ਉਨ੍ਹਾਂ ਵਿੱਚੋਂ ਮੈਂ ਇਕ ਵੀ ਨਹੀਂ ਗਵਾਇਆ।"
10. ਤਦ ਸ਼ਮਊਨ ਪਤਰਸ ਨੇ ਤਲਵਾਰ ਜੋ ਉਹ ਦੇ ਕੋਲ ਸੀ ਧੂਈ ਅਤੇ ਮਹਾਂ ਗਰੰਥੀ (High Priest) ਦੇ ਨੌਕਰ ਉਤੇ ਚਲਾਈ ਅਤੇ ਉਹ ਦਾ ਸੱਜਾ ਕੰਨ ਉਡਾ ਦਿੱਤਾ। ਉਸ ਨੌਕਰ ਦਾ ਨਾਮ ਮਲਖੁਸ ਸੀ ।
11. ਤਦ ਯਿਸੂ ਨੇ ਪਤਰਸ ਨੂੰ ਆਖਿਆ, "ਆਪਣੀ ਤਲਵਾਰ ਮਿਆਨ ਕਰ।

ਜਿਹੜਾ ਪਿਆਲਾ ਪਿਤਾ ਨੇ ਮੈਨੂੰ ਦਿੱਤਾ, ਕੀ ਮੈਂ ਉਹ ਨਾ ਪੀਆਂ?"
12. ਤਦ ਸਿਪਾਹੀਆਂ ਨੇ ਅਤੇ ਫੌਜ ਦੇ ਸਰਦਾਰ ਅਤੇ ਯਹੂਦੀਆਂ ਦੇ ਅਫਸਰਾਂ ਨੇ ਯਿਸੂ ਨੂੰ ਫੜ ਕੇ ਬੰਨ੍ਹ ਲਿਆ।
13. ਅਤੇ ਪਹਿਲਾਂ ਉਹ ਨੂੰ ਅੰਨਾਸ ਕੋਲ ਲੈ ਗਏ, ਕਿਉਂ ਜੋ ਉਹ ਕਯਾਫ਼ਾ ਦਾ ਸੋਹਰਾ ਸੀ, ਜਿਹੜਾ ਉਸ ਸਾਲ ਮਹਾਂ ਗਰੰਥੀ (High Priest) ਸੀ।
14. ਅਤੇ ਕਯਾਫ਼ਾ ਉਹੋ ਹੈ ਜਿਸ ਨੇ ਯਹੂਦੀਆਂ ਨੂੰ ਸਲਾਹ ਦਿਤੀ ਸੀ, ਜੋ ਲੋਕਾਂ ਦੇ ਬਦਲੇ ਇਕ ਮਨੁੱਖ ਦਾ ਮਰਨਾ ਚੰਗਾ ਹੈ।
15. ਸ਼ਮਊਨ ਪਤਰਸ ਯਿਸੂ ਦੇ ਮਗਰ ਹੋ ਤੁਰਿਆ, ਨਾਲੇ ਇਕ ਹੋਰ ਚੇਲਾ ਵੀ। ਉਹ ਚੇਲਾ ਮਹਾਂ ਗਰੰਥੀ (High Priest) ਦਾ ਜਾਣੂ ਪਛਾਣੂ ਸੀ, ਅਤੇ ਉਹ ਯਿਸੂ ਦੇ ਨਾਲ ਮਹਾਂ ਗਰੰਥੀ ਦੇ ਵੇਹੜੇ ਵਿਚ ਗਿਆ।
16. ਪਰ ਪਤਰਸ ਬਾਹਰ ਦਰਵਾਜ਼ੇ ਕੋਲ ਖੜ੍ਹਾ ਰਿਹਾ। ਫਿਰ ਉਹ ਦੂਸਰਾ ਚੇਲਾ ਜਿਹੜਾ ਮਹਾਂ ਗਰੰਥੀ ਦਾ ਜਾਣੂ ਪਛਾਣੂ ਸੀ, ਬਾਹਰ ਨਿਕਲਿਆ ਅਤੇ ਦਰਬਾਨਣ ਨੂੰ ਕਹਿ ਕੇ ਪਤਰਸ ਨੂੰ ਅੰਦਰ ਲਿਆਇਆ।
17. ਤਦ ਉਸ ਗੋਲੀ ਨੇ ਜੋ ਦਰਬਾਨਣ ਸੀ, ਪਤਰਸ ਨੂੰ ਆਖਿਆ, "ਕੀ ਤੂ ਭੀ ਐਸ ਮਨੁੱਖ ਦੇ ਚੇਲਿਆਂ ਵਿੱਚੋਂ ਹੈਂ?" ਉਹ ਬੋਲਿਆ, "ਮੈਂ ਨਹੀਂ ਹਾਂ।"
18. ਅਤੇ ਨੌਕਰ ਅਤੇ ਸਿਪਾਹੀ ਕੋਲਿਆਂ ਦੀ ਅੱਗ ਬਾਲ ਕੇ ਖੜ੍ਹੇ ਸੇਕ ਰਹੇ ਸਨ, ਕਿਉਂ ਜੋ ਪਾਲਾ ਪੈਂਦਾ ਸੀ ਅਤੇ ਪਤਰਸ ਭੀ ਉਨ੍ਹਾਂ ਦੇ ਨਾਲ ਖੜ੍ਹਾ ਸੇਕ ਰਿਹਾ ਸੀ।
19. ਤਦ ਮਹਾਂ ਗਰੰਥੀ (High Priest) ਨੇ ਯਿਸੂ ਕੋਲੋਂ ਉਹ ਦੇ ਚੇਲਿਆਂ ਅਤੇ ਉਹ ਦੀ ਸਿਖਿਆ ਦੇ ਬਾਰੇ ਪੁੱਛਿਆ।
20. ਯਿਸੂ ਨੇ ਉਸ ਨੂੰ ਜਵਾਬ ਦਿੱਤਾ, "ਮੈਂ ਦੁਨੀਆਂ ਨਾਲ ਖੋਲ੍ਹ ਕੇ ਗੱਲਾਂ ਕੀਤੀਆਂ ਹਨ। ਮੈਂ ਸਮਾਜ ਅਤੇ ਹੈਕਲ (Synagogue and the temple) ਵਿਚ ਜਿੱਥੇ ਸਭ ਯਹੂਦੀ ਇਕੱਠੇ ਹੁੰਦੇ ਹਨ, ਸਦਾ ਉਪਦੇਸ਼ ਕੀਤਾ ਹੈ, ਅਤੇ ਮੈਂ ਉਹਲੇ ਵਿਚ ਕੁਝ ਨਹੀਂ ਕਿਹਾ।"
21. ਤੂ ਮੈਥੋਂ ਕਿਉਂ ਪੁੱਛਦਾ ਹੈਂ? ਜਿਨ੍ਹਾਂ ਸੁਣਿਆਂ ਹੈ ਉਨ੍ਹਾਂ ਕੋਲੋਂ ਪੁੱਛ ਲੈ ਜੋ ਮੈਂ ਉਨ੍ਹਾਂ ਨੂੰ ਕੀ ਆਖਿਆ। ਦੇਖੋ ਮੈਂ ਜੋ ਕੁਝ ਆਖਿਆ ਸੋ ਉਹ ਜਾਣਦੇ ਹਨ।
22. ਅਤੇ ਜਦ ਉਹ ਨੇ ਇਉਂ ਕਿਹਾ, ਤਦ ਸਿਪਾਹੀਆਂ ਵਿੱਚੋਂ ਇਕ ਨੇ ਜਿਹੜਾ ਕੋਲ ਖੜ੍ਹਾ ਸੀ ਯਿਸੂ ਨੂੰ ਚਪੇੜ ਮਾਰ ਕੇ ਕਿਹਾ, "ਤੂ ਮਹਾਂ ਗਰੰਥੀ (High Priest) ਨੂੰ ਇਉਂ ਜਵਾਬ ਦਿੰਦਾ ਹੈਂ?"
23. ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਜੇ ਮੈਂ ਬੁਰਾ ਕਿਹਾ ਤਾਂ ਤੂ ਬੁਰੇ ਦੀ ਗਵਾਹੀ ਦਿਹ, ਪਰ ਜੇ ਮੈਂ ਚੰਗਾ ਕਿਹਾ, ਤਾਂ ਮੈਨੂੰ ਕਿਉਂ ਮਾਰਦਾ ਹੈਂ?"
24. ਤਦ ਅੰਨਾਸ ਨੇ ਉਹ ਨੂੰ ਬੱਧਾ ਹੋਇਆ ਕਯਾਫ਼ਾ ਮਹਾਂ ਗਰੰਥੀ ਦੇ ਕੋਲ ਭੇਜਿਆ।

25. ਅਤੇ ਸ਼ਮਊਨ ਪਤਰਸ ਖੜ੍ਹਾ ਅੱਗ ਸੇਕਦਾ ਸੀ। ਸੋ ਉਨ੍ਹਾਂ ਉਸ ਨੂੰ ਪੁੱਛਿਆ, "ਕੀ ਤੂ ਭੀ ਉਹ ਦੇ ਚੇਲਿਆਂ ਵਿੱਚੋਂ ਹੈਂ?" ਉਹ ਮੁੱਕਰ ਗਿਆ ਅਤੇ ਬੋਲਿਆ, "ਮੈਂ ਨਹੀਂ ਹਾਂ।"
26. ਮਹਾਂ ਗਰੰਥੀ (High Priest) ਦੇ ਨੌਕਰਾਂ ਵਿੱਚੋਂ ਇਕ ਨੇ ਜਿਹੜਾ ਉਸ ਮਨੁੱਖ ਦਾ ਰਿਸ਼ਤੇਦਾਰ ਸੀ, ਜਿਹ ਦਾ ਕੰਨ ਪਤਰਸ ਨੇ ਉਡਾ ਦਿੱਤਾ ਸੀ ਆਖਿਆ, "ਭਲਾ, ਮੈਂ ਤੈਨੂੰ ਉਹ ਦੇ ਨਾਲ ਬਾਗ ਵਿਚ ਨਹੀਂ ਦੇਖਿਆ?"
27. ਤਦ ਪਤਰਸ ਫਿਰ ਮੁੱਕਰ ਗਿਆ, ਅਤੇ ਝੱਟ ਕੁੱਕੜ ਨੇ ਬਾਂਗ ਦਿੱਤੀ।
28. ਤਦ ਉਹ ਯਿਸੂ ਨੂੰ ਕਯਾਫ਼ਾ ਦੇ ਕੋਲੋਂ ਹਾਕਮ ਦੀ ਕਚਹਿਰੀ ਵਿਚ ਲੈ ਗਏ ਅਤੇ ਸਵੇਰ ਦਾ ਵੇਲਾ ਸੀ। ਉਹ ਆਪ ਕਚਹਿਰੀ ਦੇ ਅੰਦਰ ਨਾ ਗਏ ਤਾਂ ਜੋ ਕਿਤੇ ਭ੍ਰਿਸ਼ਟ ਨਾ ਹੋ ਜਾਣ, ਪਰ ਪਸਾਹ (the passover feast) ਦਾ ਭੋਜਨ ਖਾਹ ਸਕਣ।
29. ਤਦ ਪਿਲਾਤੁਸ (Roman Ruler) ਨੇ ਉਨ੍ਹਾਂ ਦੇ ਕੋਲ ਬਾਹਰ ਆਣ ਕੇ ਆਖਿਆ, "ਤੁਸੀਂ ਐਸ ਮਨੁੱਖ ਦੇ ਵਿਰੁੱਧ ਕੀ ਦੋਸ਼ ਲਾਉਂਦੇ ਹੋ?"
30. ਉਨ੍ਹਾਂ ਜਵਾਬ ਦੇ ਕੇ ਉਸ ਨੂੰ ਆਖਿਆ, "ਜੇ ਇਹ ਬੁਰਿਆਰ ਨਾ ਹੁੰਦਾ ਤਾਂ ਅਸੀਂ ਉਹ ਨੂੰ ਤੁਹਾਡੇ ਹਵਾਲੇ ਨਾ ਕਰਦੇ।"
31. ਤਦ ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ, "ਤੁਸੀਂ ਆਪੇ ਇਹ ਨੂੰ ਲੈ ਜਾਓ ਅਤੇ ਆਪਣੀ ਸ਼ਰਾ (the law) ਅਨੁਸਾਰ ਉਹ ਦਾ ਨਿਬੇੜਾ ਕਰੋ"। ਯਹੂਦੀਆਂ ਨੇ ਉਹ ਨੂੰ ਆਖਿਆ, "ਕਿਸੇ ਨੂੰ ਮੌਤ ਦੀ ਸਜ਼ਾ ਦੇਣਾ ਸਾਡੇ ਵੱਸ ਨਹੀਂ ਹੈ।"
32. ਇਹ ਇਸ ਲਈ ਹੋਇਆ ਕਿ ਯਿਸੂ ਦਾ ਉਹ ਬਚਨ ਪੂਰਾ ਹੋਵੇ, ਜਿਹੜਾ ਉਸ ਨੇ ਇਸ ਗੱਲ ਦਾ ਪਤਾ ਦੇਣ ਨੂੰ ਕਿਹਾ ਸੀ, ਜੋ ਮੈਂ ਕਿਹੜੀ ਮੌਤ ਨਾਲ ਮਰਨਾ ਹੈ।
33. ਤਦ ਪਿਲਾਤੁਸ ਕਚਿਹਰੀ ਦੇ ਅੰਦਰ ਫਿਰ ਗਿਆ ਅਤੇ ਯਿਸੂ ਨੂੰ ਸੱਦ ਕੇ ਉਹ ਨੂੰ ਕਿਹਾ, "ਭਲਾ, ਯਹੂਦੀਆਂ ਦਾ ਬਾਦਸ਼ਾਹ ਤੂ ਹੀ ਹੈਂ?"
34. ਯਿਸੂ ਨੇ ਜਵਾਬ ਦਿੱਤਾ, "ਕੀ ਤੂ ਇਹ ਗੱਲ ਆਪੇ ਆਖਦਾ ਹੈਂ ਯਾ ਹੋਰਨਾਂ ਮੇਰੇ ਬਾਰੇ ਤੈਨੂੰ ਦੱਸੀ ਹੈ?"
35. ਪਿਲਾਤੁਸ ਨੇ ਅੱਗੋਂ ਕਿਹਾ, "ਭਲਾ, ਮੈਂ ਯਹੂਦੀ ਹਾਂ? ਤੇਰੀ ਹੀ ਕੌਮ ਅਤੇ ਮਹਾਂ ਗਰੰਥੀਆਂ (Chief Priests) ਨੇ ਤੈਨੂੰ ਮੇਰੇ ਹਵਾਲੇ ਕੀਤਾ ਹੈ। ਤੂ ਕੀ ਕੀਤਾ ਹੈ?"
36. ਯਿਸੂ ਨੇ ਜਵਾਬ ਦਿੱਤਾ, "ਮੇਰੀ ਬਾਦਸ਼ਾਹੀ ਇਸ ਦੁਨੀਆਂ ਤੋਂ ਨਹੀਂ ਹੈ। ਜੇ ਮੇਰੀ ਬਾਦਸ਼ਾਹੀ ਇਸ ਦੁਨੀਆਂ ਤੋਂ ਹੁੰਦੀ, ਤਾਂ ਮੇਰੇ ਨੌਕਰ ਲੜਦੇ ਜੋ ਮੈਂ ਯਹੂਦੀਆਂ ਦੇ ਹਵਾਲੇ ਨਾ ਕੀਤਾ ਜਾਂਦਾ, ਪਰ ਹੁਣ ਮੇਰੀ ਬਾਦਸ਼ਾਹੀ ਤਾਂ ਐਥੋਂ ਦੀ ਨਹੀਂ ਹੈ।"
37. ਇਸ ਲਈ ਪਿਲਾਤੁਸ ਨੇ ਉਹ ਨੂੰ ਆਖਿਆ, "ਤਾਂ ਫਿਰ ਤੂ ਬਾਦਸ਼ਾਹ ਹੈਂ?"

ਯਿਸੂ ਨੇ ਜਵਾਬ ਦਿੱਤਾ, "ਸਚ ਬਚਨ, ਮੈਂ ਬਾਦਸ਼ਾਹ ਹੀ ਹਾਂ। ਮੈਂ ਇਸੇ ਲਈ ਜਨਮ ਧਾਰਿਆ, ਅਤੇ ਇਸੇ ਲਈ ਦੁਨੀਆਂ ਵਿਚ ਆਇਆ ਹਾਂ, ਜੋ ਸਚਿਆਈ ਉਤੇ ਗਵਾਹੀ ਦਿਆਂ। ਹਰੇਕ ਜੋ ਸਚਿਆਈ ਦਾ ਹੈ, ਮੇਰਾ ਬਚਨ ਸੁਣਦਾ ਹੈ।"

38. ਪਿਲਾਤੁਸ ਨੇ ਉਹ ਨੂੰ ਆਖਿਆ, "ਸਚਿਆਈ ਹੁੰਦੀ ਕੀ ਹੈ?" ਅਤੇ ਇਹ ਕਹਿ ਕੇ ਉਹ ਫਿਰ ਯਹੂਦੀਆਂ ਕੋਲ ਬਾਹਰ ਨਿਕਲਿਆ ਅਤੇ ਉਨ੍ਹਾਂ ਨੂੰ ਕਿਹਾ, "ਮੈਂ ਉਹਦੇ ਵਿਚ ਕੋਈ ਵੀ ਦੋਸ਼ ਨਹੀਂ ਪਾਇਆ।"

39. ਪਰ ਤੁਹਾਡਾ ਇਹ ਦਸਤੂਰ (Custom) ਹੈ ਜੋ ਮੈਂ ਤੁਹਾਡੇ ਲਈ ਪਸਾਹ (The Passover Feast) ਦੇ ਸਮੇਂ ਇਕ ਨੂੰ ਛੱਡ ਦਿਆਂ। ਸੋ ਕੀ ਤੁਸੀਂ ਚਾਹੁੰਦੇ ਹੋ, ਜੋ ਮੈਂ ਤੁਹਾਡੇ ਲਈ ਯਹੂਦੀਆਂ ਦੇ ਬਾਦਸ਼ਾਹ ਨੂੰ ਛੱਡ ਦਿਆਂ?"

40. ਤਾਂ ਉਨ੍ਹਾਂ ਫਿਰ ਡੰਡ ਪਾ ਕੇ ਆਖਿਆ, "ਇਸ ਨੂੰ ਨਹੀਂ, ਪਰ ਬਰੱਬਾਸ ਨੂੰ," ਅਤੇ ਬਰੱਬਾਸ ਇਕ ਡਾਕੂ ਸੀ।

## 19. ਪਿਲਾਤੁਸ ਕੋਲੋਂ ਯਹੂਦੀਆਂ ਦੀ ਮੰਗ

1. ਤਦ ਪਿਲਾਤੁਸ ਨੇ ਯਿਸੂ ਨੂੰ ਫੜ ਕੇ ਕੋਰੜੇ ਮਰਵਾਏ।
2. ਅਤੇ ਸਿਪਾਹੀਆਂ ਨੇ ਕੰਡਿਆਂ ਦਾ ਤਾਜ ਗੁੰਦ ਕੇ ਉਹ ਦੇ ਸਿਰ ਉਤੇ ਧਰਿਆ ਅਤੇ ਉਹ ਨੂੰ ਜਾਮਨੀ ਚੋਲਾ ਪਹਿਨਾਇਆ।
3. ਅਤੇ ਉਹ ਦੇ ਕੋਲ ਆਣ ਕੇ ਕਹਿਣ ਲੱਗੇ, "ਹੇ ਯਹੂਦੀਆਂ ਦੇ ਬਾਦਸ਼ਾਹ, ਨਮਸਕਾਰ," ਅਤੇ ਉਹਦੇ ਮੂੰਹ ਉਤੇ ਚਪੇੜਾਂ ਮਾਰੀਆਂ।
4. ਤਦ ਪਿਲਾਤੁਸ ਨੇ ਫਿਰ ਬਾਹਰ ਨਿਕਲ ਕੇ ਉਨ੍ਹਾਂ ਨੂੰ ਆਖਿਆ, "ਦੇਖੋ ਮੈਂ ਉਹ ਨੂੰ ਤੁਹਾਡੇ ਕੋਲ ਬਾਹਰ ਲਿਆਉਂਦਾ ਹਾਂ, ਤਾਂ ਜੋ ਤੁਸੀਂ ਜਾਣੋ ਕਿ ਮੈਂ ਉਹਦੇ ਵਿਚ ਕੋਈ ਦੋਸ਼ ਨਹੀਂ ਪਾਇਆ।"
5. ਤਦ ਯਿਸੂ ਕੰਡਿਆਂ ਦਾ ਤਾਜ ਰੱਖੇ ਅਤੇ ਜਾਮਨੀ ਚੋਲਾ ਪਹਿਨੇ ਬਾਹਰ ਨਿਕਲਿਆ, ਅਤੇ ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ, "ਦੇਖੋ ਐਸ ਮਨੁੱਖ ਨੂੰ।"
6. ਜਦ ਮਹਾਂ ਗਰੰਥੀਆਂ (Chief Priests) ਅਤੇ ਸਿਪਾਹੀਆਂ ਨੇ ਉਹ ਨੂੰ ਡਿੱਠਾ ਤਾਂ ਉਹ ਡੰਡ ਪਾ ਕੇ ਬੋਲੇ, "ਉਹ ਨੂੰ ਸਲੀਬ ਦਿਉ।" ਪਿਲਾਤੁਸ ਨੇ ਉਨ੍ਹਾਂ ਨੂੰ ਕਿਹਾ, "ਤੁਸੀਂ ਆਪੇ ਇਹ ਨੂੰ ਲੈ ਜਾਓ ਅਤੇ ਸਲੀਬ ਦਿਓ, ਕਿਉਂ ਜੋ ਮੈਂ ਇਹਦੇ ਵਿਚ ਕੋਈ ਦੋਸ਼ ਨਹੀਂ ਦੇਖਦਾ ਹਾਂ।"
7. ਯਹੂਦੀਆਂ ਨੇ ਉਹ ਨੂੰ ਜਵਾਬ ਦਿੱਤਾ, "ਸਾਡੇ ਕੋਲ ਸ਼ਰਾ (The Law) ਹੈ, ਅਤੇ ਉਸ ਸ਼ਰਾ ਅਨੁਸਾਰ ਇਹ ਮਰਨ ਯੋਗ ਹੈ, ਇਸ ਲਈ ਜੋ ਇਹ ਨੇ ਆਪਣੇ ਆਪ ਨੂੰ ਪਰਮੇਸ਼ੁਰ ਦਾ ਪੁੱਤਰ ਬਣਾਇਆ।"

8. ਜਦ ਪਿਲਾਤੁਸ ਨੇ ਇਹ ਗੱਲ ਸੁਣੀ, ਤਦ ਹੋਰ ਵੀ ਡਰ ਗਿਆ।
9. ਅਤੇ ਕਚਹਿਰੀ ਦੇ ਅੰਦਰ ਫਿਰ ਜਾ ਕੇ ਯਿਸੂ ਕੋਲੋਂ ਪੁੱਛਿਆ, "ਤੂ ਕਿੱਥੋਂ ਦਾ ਹੈਂ? "ਪਰ ਯਿਸੂ ਨੇ ਉਹ ਨੂੰ ਜਵਾਬ ਨਾ ਦਿੱਤਾ।
10. ਤਦ ਪਿਲਾਤੁਸ ਨੇ ਉਸ ਨੂੰ ਆਖਿਆ, "ਤੂ ਮੇਰੇ ਨਾਲ ਕਿਉਂ ਨਹੀਂ ਬੋਲਦਾ? ਕੀ ਤੂ ਨਹੀਂ ਜਾਣਦਾ ਜੋ ਤੈਨੂੰ ਛੱਡ ਦੇਣਾ ਜਾਂ ਤੈਨੂੰ ਸਲੀਬ ਉਤੇ ਚੜ੍ਹਾਉਣਾ, ਇਹ ਮੇਰੇ ਵੱਸ ਵਿਚ ਹੈ।"
11. ਯਿਸੂ ਨੇ ਉਹ ਨੂੰ ਜਵਾਬ ਦਿੱਤਾ, "ਜੇ ਤੈਨੂੰ ਇਹ ਉਪਰੋਂ ਨਾ ਦਿੱਤਾ ਜਾਂਦਾ, ਤਾਂ ਮੇਰੇ ਉਤੇ ਤੇਰਾ ਕੁਝ ਵੱਸ ਨਾ ਚਲਦਾ। ਇਸ ਕਾਰਨ ਜਿਸ ਨੇ ਮੈਨੂੰ ਤੇਰੇ ਹਵਾਲੇ ਕੀਤਾ ਉਹ ਦਾ ਪਾਪ ਵੱਧ ਹੈ।"
12. ਇਹ ਗਲ ਕਰਕੇ ਪਿਲਾਤੁਸ ਨੇ ਉਸ ਦੇ ਛੱਡਣ ਦੀ ਭਾਲ ਕੀਤੀ, ਪਰ ਯਹੂਦੀ ਡੰਡ ਪਾ ਕੇ ਕਹਿਣ ਲੱਗੇ, "ਜੇ ਤੂ ਇਹ ਨੂੰ ਛੱਡ ਦੇਵੇਂ, ਤਾਂ ਤੂ ਕੈਸਰ ਦਾ ਮਿੱਤਰ ਨਹੀਂ। ਹਰੇਕ ਜੋ ਆਪਣੇ ਆਪ ਨੂੰ ਬਾਦਸ਼ਾਹ ਬਣਾਉਂਦਾ ਹੈ, ਸੋ ਕੈਸਰ ਦੇ ਵਿਰੁੱਧ ਬੋਲਦਾ ਹੈ।"
13. ਤਦ ਪਿਲਾਤੁਸ ਇਹ ਗੱਲਾਂ ਸੁਣ ਕੇ ਯਿਸੂ ਨੂੰ ਬਾਹਰ ਲਿਆਇਆ ਅਤੇ ਉਸ ਥਾਂ ਜਿਹੜਾ ਪੱਥਰ ਦਾ ਚਬੂਤਰਾ ਇਬਰਾਨੀ ਬੋਲੀ ਵਿਚ ਗੱਬਥਾ ਕਰਕੇ ਆਖੀਦਾ ਹੈ, ਅਦਾਲਤ ਦੀ ਗੱਦੀ ਉਤੇ ਬੈਠ ਗਿਆ।
14. ਇਹ ਪਸਾਹ (the passover feast) ਦੀ ਤਿਆਰੀ ਦਾ ਦਿਨ ਅਤੇ ਦੁਪਹਿਰ ਦਾ ਵੇਲਾ ਸੀ, ਅਤੇ ਉਹ ਨੇ ਯਹੂਦੀਆਂ ਨੂੰ ਕਿਹਾ, "ਦੇਖੋ, ਤੁਹਾਡਾ ਬਾਦਸ਼ਾਹ।"
15. ਤਦ ਉਹ ਡੰਡ ਪਾ ਉਠੇ ਕਿ ਲੈ ਜਾਓ, ਲੈ ਜਾਓ, ਉਹ ਨੂੰ ਸਲੀਬ ਦਿਓ। ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ, "ਕੀ ਮੈਂ ਤੁਹਾਡੇ ਬਾਦਸ਼ਾਹ ਨੂੰ ਸਲੀਬ ਦਿਆਂ?" ਮਹਾਂ ਗਰੰਥੀਆਂ (Chief Priest) ਨੇ ਜਵਾਬ ਦਿੱਤਾ, "ਕੈਸਰ ਬਿਨ੍ਹਾਂ ਸਾਡਾ ਕੋਈ ਬਾਦਸ਼ਾਹ ਨਹੀਂ ਹੈ।"
16. ਤਦ ਉਹ ਨੇ ਉਸ ਨੂੰ ਉਨ੍ਹਾਂ ਦੇ ਹਵਾਲੇ ਕਰ ਦਿੱਤਾ, ਜੋ ਉਹ ਸਲੀਬ ਉਤੇ ਚੜ੍ਹਾਇਆ ਜਾਵੇ।
17. ਤਦ ਉਨ੍ਹਾਂ ਨੇ ਯਿਸੂ ਨੂੰ ਫੜ ਲਿਆ, ਅਤੇ ਉਹ ਆਪੇ ਸਲੀਬ ਚੁੱਕੀ ਬਾਹਰ ਉਸ ਥਾਂ ਨੂੰ ਗਿਆ ਜਿਹੜਾ ਖੋਪਰੀ ਦਾ ਕਹਾਉਂਦਾ ਹੈ ਅਤੇ ਇਬਰਾਨੀ ਬੋਲੀ ਵਿਚ ਉਹਨੂੰ ਗਲਗਥਾ ਕਹਿੰਦੇ ਹਨ।
18. ਉਥੇ ਉਨ੍ਹਾਂ ਉਸ ਨੂੰ ਅਤੇ ਉਸ ਦੇ ਨਾਲ ਹੋਰ ਦੋਹੁੰ ਨੂੰ ਸਲੀਬ ਉਤੇ ਚੜ੍ਹਾਇਆ, ਇਕ ਐਧਰ ਤੇ ਇਕ ਉਧਰ ਅਤੇ ਯਿਸੂ ਵਿਚਾਲੇ।
19. ਅਤੇ ਪਿਲਾਤੁਸ ਨੇ ਇਕ ਪੱਟੀ ਵੀ ਲਿਖਾ ਕੇ ਸਲੀਬ ਉਤੇ ਲਾਈ ਜਿਸ ਉਤੇ ਇਹ ਲਿਖਿਆ ਹੋਇਆ ਸੀ, "ਯਿਸੂ ਨਾਸਰੀ ਯਹੂਦੀਆਂ ਦਾ ਬਾਦਸ਼ਾਹ।"
20. ਤਦ ਬਹੁਤਿਆਂ ਯਹੂਦੀਆਂ ਨੇ ਉਸ ਪੱਟੀ ਨੂੰ ਪੜ੍ਹਿਆ, ਕਿਉਂ ਜੋ ਉਹ ਥਾਂ ਜਿੱਥੇ

ਯਿਸੂ ਸਲੀਬ ਉਤੇ ਚੜ੍ਹਾਇਆ ਗਿਆ ਸੀ ਸ਼ਹਿਰ ਦੇ ਨੇੜੇ ਸੀ, ਅਤੇ ਉਹ
ਇਬਰਾਨੀ ਅਤੇ ਲਾਤੀਨੀ ਅਤੇ ਯੂਨਾਨੀ ਬੋਲੀ ਵਿਚ ਲਿਖਿਆ ਹੋਇਆ ਸੀ।
21. ਤਦ ਯਹੂਦੀਆਂ ਦੇ ਮਹਾਂ ਗਰੰਥੀਆਂ (Chief Priests) ਨੇ ਪਿਲਾਤੁਸ ਨੂੰ ਆਖਿਆ,
"ਯਹੂਦੀਆਂ ਦਾ ਬਾਦਸ਼ਾਹ" ਨਾ ਲਿਖੋ ਪਰ ਇਹ ਕਿ ਉਹ ਨੇ ਕਿਹਾ,
"ਮੈਂ ਯਹੂਦੀਆਂ ਦਾ ਬਾਦਸ਼ਾਹ ਹਾਂ।"
22. ਪਿਲਾਤੁਸ ਨੇ ਜਵਾਬ ਦਿੱਤਾ, "ਮੈਂ ਜੋ ਲਿਖ ਦਿੱਤਾ, ਸੋ ਲਿਖ ਦਿੱਤਾ।"
23. ਜਦ ਸਿਪਾਹੀ ਯਿਸੂ ਨੂੰ ਸਲੀਬ ਚੜ੍ਹਾ ਚੁੱਕੇ, ਤਾਂ ਉਨ੍ਹਾਂ ਨੇ ਉਹਦੇ ਕੱਪੜੇ ਲੈ ਕੇ
ਚਾਰ ਹਿੱਸੇ ਕੀਤੇ, ਹਰੇਕ ਸਿਪਾਹੀ ਦੇ ਲਈ ਇਕ ਇਕ ਹਿੱਸਾ, ਅਤੇ ਕੁੜਤਾ
ਵੀ ਲੈ ਲਿਆ, ਅਤੇ ਉਹ ਕੁੜਤਾ ਸੀਣ ਤੋਂ ਬਿਨ੍ਹਾਂ, ਉਪਰੋਂ ਸਾਰਾ ਬੁਣਿਆਂ
ਹੋਇਆ ਸੀ।
24. ਇਸ ਲਈ ਉਨ੍ਹਾਂ ਆਪਸ ਵਿੱਚੀਂ ਕਿਹਾ, "ਅਸੀਂ ਇਹ ਨੂੰ ਨਾ ਪਾੜੀਏ, ਪਰ
ਇਹ ਦੇ ਉਤੇ ਗੁਣੇ ਪਾਈਏ ਜੋ ਇਹ ਕਿਹ ਨੂੰ ਮਿਲੇ।" ਇਹ ਇਸ ਲਈ
ਹੋਇਆ ਜੋ ਇਹ ਲਿਖਤ ਪੂਰੀ ਹੋਵੇ, "ਉਨ੍ਹਾਂ ਮੇਰੇ ਕੱਪੜੇ ਆਪਸ ਵਿੱਚੀਂ ਵੰਡ
ਲਏ, ਅਤੇ ਮੇਰੇ ਲਿਬਾਸ ਉਤੇ ਗੁਣੇ ਪਾਏ"। ਸੋ ਸਿਪਾਹੀਆਂ ਨੇ ਇਹੋ ਕੀਤਾ।
(ਜ਼ਬੂਰ 22:18)
25. ਅਤੇ ਯਿਸੂ ਦੀ ਸਲੀਬ ਦੇ ਮੁੱਢ ਉਹ ਦੀ ਮਾਤਾ ਅਤੇ ਉਹ ਦੀ ਮਾਸੀ ਕਲੋਪਾਸ
ਦੀ ਪਤਨੀ ਮਰਿਯਮ ਅਤੇ ਮਰਿਯਮ ਮਗਦਲੀਨੀ ਖੜ੍ਹੀਆਂ ਸਨ।
26. ਤਦ ਯਿਸੂ ਨੇ ਆਪਣੀ ਮਾਤਾ ਨੂੰ ਅਤੇ ਉਸ ਚੇਲੇ ਨੂੰ ਜਿਹ ਦੇ ਨਾਲ ਉਹ ਪਿਆਰ
ਕਰਦਾ ਸੀ, ਕੋਲ ਖੜ੍ਹੇ ਦੇਖ ਕੇ ਆਪਣੀ ਮਾਤਾ ਨੂੰ ਆਖਿਆ, "ਹੇ ਬੀਬੀ,
(Woman) ਔਹ ਦੇਖ ਤੇਰਾ ਪੁੱਤਰ।"
27. ਤਦ ਉਸ ਚੇਲੇ ਨੂੰ ਕਿਹਾ, "ਔਹ ਦੇਖ ਤੇਰੀ ਮਾਤਾ," ਅਤੇ ਉਸੇ ਵੇਲੇ ਉਹ ਚੇਲਾ
ਉਸ ਨੂੰ ਆਪਣੇ ਘਰ ਲੈ ਗਿਆ।
28. ਇਹ ਦੇ ਪਿੱਛੋਂ, ਯਿਸੂ ਨੇ ਇਹ ਜਾਣ ਕੇ ਜੋ ਹੁਣ ਸੱਭੋ ਕੁਝ ਪੂਰਾ ਹੋ ਚੁੱਕਿਆ
ਹੈ, ਲਿਖਤ ਦੇ ਪੂਰਾ ਹੋਣ ਲਈ ਆਖਿਆ, "ਮੈਂ ਤਿਹਾਇਆ ਹਾਂ"।
29. ਉਥੇ ਇਕ ਭਾਂਡਾ ਸਿਰਕੇ ਦਾ ਭਰਿਆ ਹੋਇਆ ਸੀ, ਸੋ ਉਨ੍ਹਾਂ ਨੇ ਇਕ ਸਪੰਜ
ਸਿਰਕੇ ਨਾਲ ਭਰਿਆ ਹੋਇਆ, ਜ਼ੂਫੇ ਦੀ ਛਿਟੀ ਤੇ ਬੰਨ੍ਹ ਕੇ ਉਹ ਦੇ ਮੂੰਹ ਤਾਈਂ
ਪੁਚਾਇਆ।
30. ਜਦ ਯਿਸੂ ਨੇ ਸਿਰਕਾ ਲਿਆ ਤਾਂ ਆਖਿਆ, "ਪੂਰਾ ਹੋਇਆ ਹੈ"। ਤਦ ਉਹ
ਨੇ ਸਿਰ ਨਿਵਾ ਕੇ ਜਾਨ ਦੇ ਦਿੱਤੀ।
31. ਤਦ ਯਹੂਦੀਆਂ ਨੇ ਇਸ ਲਈ ਜੋ ਉਹ ਤਿਆਰੀ ਦਾ ਦਿਨ ਸੀ, ਪਿਲਾਤੁਸ
ਅੱਗੇ ਬੇਨਤੀ ਕੀਤੀ ਜੋ ਉਨ੍ਹਾਂ ਦੀਆਂ ਲੱਤਾਂ ਤੋੜੀਆਂ ਜਾਣ ਅਤੇ ਉਹ ਉਤਾਰੇ
ਜਾਣ, ਤਾਂ ਜੋ ਲਾਸ਼ਾਂ ਸਬਤ ਦੇ ਦਿਨ ਸਲੀਬ ਉਤੇ ਨਾ ਰਹਿਣ, ਕਿਉਂ ਜੋ ਸਬਤ

ਦਾ ਦਿਨ ਇਕ ਵੱਡਾ ਦਿਨ ਸੀ।

32. ਤਦ ਸਿਪਾਹੀਆਂ ਨੇ ਆਣ ਕੇ ਪਹਿਲੇ ਦੀਆਂ ਲੱਤਾਂ ਤੋੜੀਆਂ, ਅਤੇ ਪਿੱਛੋਂ ਦੂਸਰੇ ਦੀਆਂ ਵੀ ਜਿਹੜਾ ਉਹ ਦੇ ਨਾਲ ਸਲੀਬ ਉਤੇ ਚੜ੍ਹਾਇਆ ਹੋਇਆ ਸੀ।

33. ਪਰ ਯਿਸੂ ਦੇ ਕੋਲ ਆਣ ਕੇ ਜਦ ਉਨ੍ਹਾਂ ਦੇਖਿਆ ਜੋ ਉਹ ਮਰ ਚੁੱਕਿਆ ਹੈ, ਤਾਂ ਉਹ ਦੀਆਂ ਲੱਤਾਂ ਨਾ ਤੋੜੀਆਂ।

34. ਪਰ ਸਿਪਾਹੀਆਂ ਵਿੱਚੋਂ ਇਕ ਨੇ ਆਪਣੀ ਬਰਛੀ ਯਿਸੂ ਦੀ ਵੱਖੀ ਵਿਚ ਮਾਰੀ, ਅਤੇ ਉਵੇਂ ਹੀ ਲਹੂ ਅਤੇ ਪਾਣੀ ਨਿਕਲਿਆ।

35. ਅਤੇ ਜਿਹ ਨੇ ਇਹ ਦੇਖਿਆ ਹੈ, ਉਹ ਨੇ ਗਵਾਹੀ ਦਿੱਤੀ ਹੈ ਅਤੇ ਉਹ ਦੀ ਗਵਾਹੀ ਸੱਚੀ ਹੈ, ਅਤੇ ਉਹ ਜਾਣਦਾ ਹੈ ਜੋ ਸਚ ਆਖਦਾ ਹੈ ਇਸ ਲਈ ਜੋ ਤੁਸੀਂ ਵੀ ਨਿਹਚਾ ਕਰੋ।

36. ਕਿਉਂਕਿ ਇਹ ਗੱਲਾਂ ਇਸ ਲਈ ਹੋਈਆਂ, ਜੋ ਇਹ ਲਿਖਤ ਪੂਰੀ ਹੋਵੇ, "ਜੋ ਉਹ ਦੀ ਕੋਈ ਹੱਡੀ ਤੋੜੀ ਨਾ ਜਾਵੇਗੀ"। (ਜ਼ਬੂਰ 34:20)

37. ਫਿਰ ਇਹ ਦੂਜੀ ਲਿਖਤ ਹੈ, "ਕਿ ਜਿਸ ਨੂੰ ਉਨ੍ਹਾਂ ਨੇ ਵਿੰਨ੍ਹਿਆ ਹੈ ਉਹ ਉਸ ਉਤੇ ਨਿਗਾਹ ਕਰਨਗੇ।" (ਜ਼ਕਰਯਾਹ 12:10)

38. ਇਹ ਦੇ ਪਿੱਛੋਂ ਅਰਿਮਥੇਆ ਦੇ ਯੂਸਫ ਨੇ ਜਿਹੜਾ ਯਹੂਦੀਆਂ ਦੇ ਡਰ ਦੇ ਮਾਰੇ ਗੁੱਝਾ ਗੁੱਝਾ ਯਿਸੂ ਦਾ ਚੇਲਾ ਸੀ, ਪਿਲਾਤੁਸ ਕੋਲ ਅਰਜ਼ ਕੀਤੀ ਜੋ ਮੈਂ ਯਿਸੂ ਦੀ ਲਾਸ਼ ਲੈ ਜਾਵਾਂ, ਅਤੇ ਪਿਲਾਤੁਸ ਨੇ ਹੁਕਮ ਦੇ ਦਿੱਤਾ।

39. ਅਤੇ ਨਿਕੁਦੇਮੁਸ ਵੀ ਜਿਹੜਾ ਪਹਿਲਾਂ ਉਹ ਦੇ ਕੋਲ ਰਾਤ ਨੂੰ ਆਇਆ ਸੀ, ਪੰਜਾਹ ਕੁ ਸੇਰ ਗੰਧਰਸ ਅਤੇ ਊਦ (Myrrh and Aloes) ਰਲੇ ਹੋਏ ਲਿਆਇਆ।

40. ਤਦ ਉਨ੍ਹਾਂ ਯਿਸੂ ਦੀ ਲਾਸ਼ ਲੈ ਕੇ ਉਹ ਨੂੰ ਸੁਗੰਧਾਂ ਨਾਲ ਮਹੀਨ ਕੱਪੜੇ ਵਿਚ ਵਲ੍ਹੇਟਿਆ, ਜਿਵੇਂ ਯਹੂਦੀਆਂ ਦੇ ਕਫਨਾਉਣ ਦਫਨਾਉਣ ਦੀ ਰੀਤ ਸੀ।

41. ਅਤੇ ਉਸ ਜਗਾਹ ਜਿੱਥੇ ਉਹ ਨੂੰ ਸਲੀਬ ਉਤੇ ਚੜ੍ਹਾਇਆ ਸੀ, ਇਕ ਬਾਗ ਸੀ ਅਤੇ ਉਸ ਬਾਗ ਵਿਚ ਇਕ ਨਵੀਂ ਕਬਰ ਸੀ, ਜਿਸ ਦੇ ਵਿਚ ਕਦੇ ਕੋਈ ਰੱਖਿਆ ਨਹੀਂ ਗਿਆ ਸੀ।

42. ਸੋ ਯਹੂਦੀਆਂ ਦੀ ਤਿਆਰੀ ਦੇ ਦਿਨ ਦੇ ਕਾਰਨ, ਉਨ੍ਹਾਂ ਯਿਸੂ ਨੂੰ ਉਥੇ ਹੀ ਰੱਖਿਆ ਕਿਉਂ ਜੋ ਇਹ ਕਬਰ ਨੇੜੇ ਸੀ।

## 20. ਯਿਸੂ ਮਸੀਹ ਦਾ ਜੀਅ ਉਠਣਾ

1. ਹਫਤੇ ਦੇ ਪਹਿਲੇ ਦਿਨ (ਐਤਵਾਰ) ਮਰੀਅਮ ਮਗਦਲੀਨੀ ਤੜਕੇ ਜਦੋਂ ਹਨ੍ਹੇਰਾ ਹੀ ਸੀ, ਕਬਰ ਉਤੇ ਆਈ ਅਤੇ ਪੱਥਰ ਨੂੰ ਕਬਰ ਉਤੋਂ ਸਰਕਾਇਆ

ਹੋਇਆ ਦੇਖਿਆ।
2. ਤਦ ਉਹ ਸ਼ਮਊਨ ਪਤਰਸ ਅਤੇ ਉਸ ਦੂਸਰੇ ਚੇਲੇ ਦੇ ਕੋਲ ਜਿਹ ਨੂੰ ਯਿਸੂ ਪਿਆਰ ਕਰਦਾ ਸੀ ਭੱਜੀ ਆਈ, ਅਤੇ ਉਨ੍ਹਾਂ ਨੂੰ ਆਖਿਆ, "ਪ੍ਰਭੂ ਨੂੰ ਕਬਰ ਵਿੱਚੋਂ ਕੱਢ ਕੇ ਲੈ ਗਏ ਅਤੇ ਸਾਨੂੰ ਪਤਾ ਨਹੀਂ ਜੋ ਉਹ ਨੂੰ ਕਿੱਥੇ ਰੱਖਿਆ ਹੈ।"
3. ਇਸ ਲਈ ਪਤਰਸ ਅਤੇ ਦੂਸਰਾ ਚੇਲਾ ਨਿੱਕਲੇ ਅਤੇ ਕਬਰ ਦੀ ਵਲ ਗਏ।
4. ਸੋ ਉਹ ਦੋਵੇਂ ਇਕੱਠੇ ਭੱਜੇ, ਪਰ ਦੂਸਰਾ ਚੇਲਾ ਪਤਰਸ ਨਾਲੋਂ ਛੇਤੀ ਭੱਜ ਕੇ ਅੱਗੇ ਲੰਘ ਗਿਆ, ਅਤੇ ਕਬਰ ਕੋਲ ਪਹਿਲਾਂ ਆਇਆ।
5. ਅਤੇ ਉਹ ਨੇ ਨਿਉਂ ਕੇ ਜਾਂ ਝਾਤੀ ਮਾਰੀ ਤਾਂ ਕਤਾਨੀ ਕੱਪੜੇ ਪਏ ਹੋਏ ਦੇਖੇ, ਪਰ ਉਹ ਅੰਦਰ ਨਾ ਗਿਆ।
6. ਤਦ ਸ਼ਮਊਨ ਪਤਰਸ ਵੀ ਉਹਦੇ ਮਗਰੋਂ ਆ ਪਹੁੰਚਿਆ ਅਤੇ ਕਬਰ ਦੇ ਅੰਦਰ ਜਾ ਕੇ ਕੀ ਦੇਖਦਾ ਹੈ, ਜੋ ਕਤਾਨੀ ਕੱਪੜੇ (Linen Clothes) ਪਏ ਹੋਏ ਹਨ।
7. ਅਤੇ ਉਹ ਰੁਮਾਲ ਜਿਹੜਾ ਉਸ ਦੇ ਸਿਰ ਉਤੇ ਬੱਧਾ ਹੋਇਆ ਸੀ, ਉਨ੍ਹਾਂ ਕਤਾਨੀ ਕੱਪੜਿਆਂ ਦੇ ਨਾਲ ਨਹੀਂ ਸੀ, ਪਰ ਵਲ੍ਹੇਟਿਆ ਹੋਇਆ ਇਕ ਥਾਂ ਅਲੱਗ ਪਿਆ ਹੈ।
8. ਸੋ ਤਦ ਉਹ ਦੂਸਰਾ ਚੇਲਾ ਵੀ ਜੋ ਕਬਰ ਉਤੇ ਪਹਿਲਾਂ ਆਇਆ ਸੀ, ਅੰਦਰ ਗਿਆ ਅਤੇ ਉਹ ਨੇ ਦੇਖ ਕੇ ਨਿਹਚਾ ਕੀਤੀ।
9. ਕਿਉਂ ਜੋ ਉਨ੍ਹਾਂ ਅਜੇ ਇਸ ਲਿਖਤ ਦਾ ਅਰਥ ਨਹੀਂ ਸਮਝਿਆ ਸੀ, ਜੋ ਉਸ ਨੇ ਮੁਰਦਿਆਂ ਵਿੱਚੋਂ ਜੀ ਉਠਣਾ ਹੈ।
10. ਤਦ ਉਹ ਚੇਲੇ ਆਪਣੇ ਘਰ ਨੂੰ ਫਿਰ ਮੁੜ ਗਏ।
11. ਪਰ ਮਰੀਅਮ ਬਾਹਰ ਕਬਰ ਉਤੇ ਖੜ੍ਹੀ ਰੋਂਦੀ ਰਹੀ, ਸੋ ਰੋਂਦੀ ਰੋਂਦੀ ਉਸ ਨ ਨਿਉਂ ਕੇ ਜਾਂ ਕਬਰ ਵਿਚ ਝਾਤੀ ਮਾਰੀ।
12. ਤਦ ਕੀ ਦੇਖਦੀ ਹੈ, ਜੋ ਦੋ ਫਰਿਸ਼ਤੇ ਚਿੱਟਾ ਪਹਿਰਾਵਾ ਪਹਿਨੇ ਹੋਏ, ਇਕ ਸਿਰਹਾਣੇ ਅਤੇ ਦੂਸਰਾ ਪੁਆਂਦੀ ਜਿੱਥੇ ਯਿਸੂ ਦੀ ਲਾਸ਼ ਪਈ ਸੀ ਬੈਠੇ ਹਨ।
13. ਅਤੇ ਉਨ੍ਹਾਂ ਉਸ ਨੂੰ ਆਖਿਆ, "ਹੇ ਬੀਬੀ, (Woman) ਤੂ ਕਿਉਂ ਰੋਂਦੀ ਹੈਂ?" ਉਸ ਨੇ ਉਨ੍ਹਾਂ ਨੂੰ ਆਖਿਆ, "ਇਸ ਲਈ ਜੋ ਮੇਰੇ ਪ੍ਰਭੂ ਨੂੰ ਲੈ ਗਏ ਅਤੇ ਮੈਨੂੰ ਪਤਾ ਨਹੀਂ ਜੋ ਉਹ ਨੂੰ ਕਿੱਥੇ ਰੱਖਿਆ।"
14. ਇਹ ਕਹਿ ਕੇ ਉਹ ਪਿੱਛੇ ਮੁੜੀ ਅਤੇ ਯਿਸੂ ਨੂੰ ਖੜ੍ਹਾ ਦੇਖਿਆ, ਅਤੇ ਨਾ ਪਛਾਣਿਆਂ ਜੋ ਇਹ ਯਿਸੂ ਹੈ।
15. ਯਿਸੂ ਨੇ ਉਸ ਨੂੰ ਕਿਹਾ, "ਹੇ ਬੀਬੀ, ਤੂ ਕਿਉਂ ਰੋਂਦੀ ਹੈਂ? ਕਿਸ ਨੂੰ ਭਾਲਦੀ ਹੈਂ?" ਉਸ ਨੇ ਇਹ ਸਮਝ ਕੇ ਜੋ ਇਹ ਮਾਲੀ ਹੈ ਉਹ ਨੂੰ ਆਖਿਆ, "ਮਹਾਰਾਜ, ਜੇ ਉਹ ਨੂੰ ਤੂ ਲੈ ਗਿਆ ਹੈਂ ਤਾਂ ਮੈਨੂੰ ਦੱਸ ਜੋ ਤੂ ਉਹ ਨੂੰ ਕਿੱਥੇ ਰੱਖਿਆ ਹੈ, ਅਤੇ ਮੈਂ ਉਹ ਨੂੰ ਲੈ ਜਾਵਾਂਗੀ।"

16. ਯਿਸੂ ਨੇ ਉਸ ਨੂੰ ਕਿਹਾ, "ਹੇ ਮਰੀਅਮ"। ਉਸ ਨੇ ਫਿਰ ਕੇ ਉਹ ਨੂੰ ਇਬਰਾਨੀ ਬੋਲੀ ਵਿਚ ਕਿਹਾ, "ਹੇ ਰੱਬੋਨੀ," ਜਿਸ ਦਾ ਅਰਥ ਹੈ "ਹੇ ਗੁਰੂ (Master)।"
17. ਯਿਸੂ ਨੇ ਉਸ ਨੂੰ ਆਖਿਆ, "ਮੈਨੂੰ ਨਾ ਛੋਹ, ਕਿਉਂ ਜੋ ਮੈਂ ਅਜੇ ਪਿਤਾ ਦੇ ਕੋਲ ਉਪਰ ਨਹੀਂ ਗਿਆ ਹਾਂ, ਪਰ ਮੇਰੇ ਭਰਾਵਾਂ ਕੋਲ ਜਾਹ ਅਤੇ ਉਨ੍ਹਾਂ ਨੂੰ ਆਖ ਜੋ ਮੈਂ ਉਪਰ ਆਪਣੇ ਪਿਤਾ ਅਤੇ ਤੁਹਾਡੇ ਪਿਤਾ ਕੋਲ ਅਤੇ ਆਪਣੇ ਪਰਮੇਸ਼ੁਰ ਅਤੇ ਤੁਹਾਡੇ ਪਰਮੇਸ਼ੁਰ ਕੋਲ ਜਾਂਦਾ ਹਾਂ।"
18. ਮਰੀਅਮ ਮਗਦਲੀਨੀ ਆਈ ਅਤੇ ਚੇਲਿਆਂ ਨੂੰ ਕਿਹਾ, "ਮੈਂ ਪ੍ਰਭੂ ਨੂੰ ਦੇਖਿਆ ਹੈ ਅਤੇ ਉਸ ਨੇ ਮੈਨੂੰ ਇਹ ਬਚਨ ਕਹੇ।"
19. ਤਦ ਉਸੇ ਦਿਨ ਜੋ ਹਫਤੇ ਦਾ ਪਹਿਲਾ ਦਿਨ (ਜਾਣੀ ਐਤਵਾਰ) ਸੀ, ਜਦ ਸ਼ਾਮ ਹੋਈ ਤਾਂ ਜਿੱਥੇ ਉਹਦੇ ਚੇਲੇ ਸਨ, ਅਤੇ ਯਹੂਦੀਆਂ ਦੇ ਡਰ ਦੇ ਮਾਰੇ ਬੂਹੇ ਬੰਦ ਕੀਤੇ ਹੋਏ ਸਨ, ਯਿਸੂ ਆਇਆ ਅਤੇ ਵਿਚਕਾਰ ਖੜ੍ਹਾ ਹੋ ਕੇ ਉਨ੍ਹਾਂ ਨੂੰ ਆਖਿਆ, "ਤੁਹਾਡੀ ਸ਼ਾਂਤੀ ਹੋਵੇ।"
20. ਇਹ ਕਹਿ ਕੇ ਉਸ ਨੇ ਆਪਣੇ ਹੱਥ ਅਤੇ ਵੱਖੀ ਉਨ੍ਹਾਂ ਨੂੰ ਦਿਖਾਈ। ਤਦ ਚੇਲੇ ਪ੍ਰਭੂ ਨੂੰ ਦੇਖ ਕੇ ਖੁਸ਼ ਹੋਏ।
21. ਤਦ ਯਿਸੂ ਨੇ ਫਿਰ ਉਨ੍ਹਾਂ ਨੂੰ ਆਖਿਆ, "ਤੁਹਾਡੀ ਸ਼ਾਂਤੀ ਹੋਵੇ। ਜਿਵੇਂ ਪਿਤਾ ਨੇ ਮੈਨੂੰ ਭੇਜਿਆ ਹੈ, ਤਿਵੇਂ ਮੈਂ ਵੀ ਤੁਹਾਨੂੰ ਭੇਜਦਾ ਹਾਂ।"
22. ਉਸ ਨੇ ਇਹ ਕਹਿ ਕੇ ਉਨ੍ਹਾਂ ਉਤੇ ਫੂਕ ਮਾਰੀ ਅਤੇ ਕਿਹਾ, "ਤੁਸੀਂ ਪਵਿੱਤਰ ਆਤਮਾ ਪਾਓ।"
23. ਜਿਨ੍ਹਾਂ ਦੇ ਪਾਪ ਤੁਸੀਂ ਮਾਫ ਕਰੋ, ਉਹ ਉਨ੍ਹਾਂ ਨੂੰ ਮਾਫ ਕੀਤੇ ਜਾਂਦੇ ਹਨ, ਅਤੇ ਜਿਨ੍ਹਾਂ ਦੇ ਪਾਪ ਤੁਸੀਂ ਕਾਇਮ ਰੱਖੋ ਉਨ੍ਹਾਂ ਦੇ ਕਾਇਮ ਰਹਿੰਦੇ ਹਨ।"
24. ਪਰ ਉਨ੍ਹਾਂ ਬਾਰਾਂ ਵਿੱਚੋਂ ਥੋਮਾ ਜਿਹੜਾ ਦੀਦੁਮੁਸ ਕਹਾਉਂਦਾ ਹੈ, ਜਦ ਯਿਸੂ ਆਇਆ ਤਾਂ ਉਹ ਉਨ੍ਹਾਂ ਦੇ ਨਾਲ ਨਹੀਂ ਸੀ।
25. ਤਦ ਹੋਰਨਾਂ ਚੇਲਿਆਂ ਨੇ ਉਸ ਨੂੰ ਕਿਹਾ, "ਅਸੀਂ ਪ੍ਰਭੂ ਨੂੰ ਦੇਖਿਆ ਹੈ"। ਪਰ ਉਸ ਨੇ ਉਨ੍ਹਾਂ ਨੂੰ ਆਖਿਆ, "ਜਦ ਤੀਕੁਰ ਮੈਂ ਉਹ ਦੇ ਹੱਥਾਂ ਵਿਚ ਕਿੱਲਾਂ ਦੇ ਨਿਸ਼ਾਨ ਨਾ ਦੇਖਾਂ ਅਤੇ ਕਿੱਲਾਂ ਦੇ ਨਿਸ਼ਾਨਾਂ ਵਿਚ ਆਪਣੀ ਉਂਗਲ ਨਾ ਵਾੜਾਂ, ਅਤੇ ਉਹਦੀ ਵੱਖੀ ਵਿਚ ਆਪਣਾ ਹੱਥ ਨਾ ਵਾੜਾਂ, ਓਨਾ ਚਿਰ ਮੈਂ ਕਦੇ ਸਚ ਨਹੀਂ ਮੰਨਾਂਗਾ।"
26. ਅੱਠਾਂ ਦਿਨਾਂ ਪਿੱਛੋਂ ਉਹ ਦੇ ਚੇਲੇ ਫਿਰ ਅੰਦਰ ਸਨ ਅਤੇ ਥੋਮਾ ਉਨ੍ਹਾਂ ਦੇ ਨਾਲ ਸੀ, ਅਤੇ ਦਰਵਾਜ਼ੇ ਬੰਦ ਸਨ, ਤਦ ਯਿਸੂ ਆਇਆ ਅਤੇ ਵਿਚਕਾਰ ਖੜ੍ਹੇ ਹੋ ਕੇ ਬੋਲਿਆ, "ਤੁਹਾਡੀ ਸ਼ਾਂਤੀ ਹੋਵੇ।"
27. ਤਦ ਉਸ ਨੇ ਥੋਮਾ ਨੂੰ ਆਖਿਆ, "ਆਪਣੀ ਉਂਗਲ ਉਰੇ ਕਰ ਅਤੇ ਮੇਰੇ ਹੱਥਾਂ

ਨੂੰ ਦੇਖ, ਅਤੇ ਆਪਣਾ ਹੱਥ ਉਰੇ ਕਰ ਕੇ ਮੇਰੀ ਵੱਖੀ ਵਿਚ ਵਾੜ, ਅਤੇ ਨਿਹਚਾਹੀਣ ਨਾ ਹੋ ਪਰ ਨਿਹਚਾਵਾਨ ਹੋ।"

28. ਥੋਮਾ ਨੇ ਉਹ ਨੂੰ ਜਵਾਬ ਦਿੱਤਾ, "ਹੇ ਮੇਰੇ ਪ੍ਰਭੂ ਅਤੇ ਮੇਰੇ ਪਰਮੇਸ਼ੁਰ।"

29. ਯਿਸੂ ਨੇ ਉਸ ਨੂੰ ਆਖਿਆ, "ਥੋਮਾ, ਤੂ ਜੋ ਮੈਨੂੰ ਦੇਖਿਆ ਹੈ, ਇਸੇ ਕਰਕੇ ਨਿਹਚਾ ਕੀਤੀ ਹੈ? ਧੰਨ ਹਨ ਉਹ ਜਿਨ੍ਹਾਂ ਨਹੀਂ ਦੇਖਿਆ, ਤਾਂ ਵੀ ਨਿਹਚਾ ਕਰਦੇ ਹਨ।"

30. ਯਿਸੂ ਨੇ ਹੋਰ ਵੀ ਬਹੁਤ ਨਿਸ਼ਾਨ (Signs) ਚੇਲਿਆਂ ਦੇ ਸਾਹਮਣੇ ਦਿਖਾਏ, ਜੋ ਇਸ ਕਿਤਾਬ ਵਿਚ ਨਹੀਂ ਲਿਖੇ ਗਏ।

31. ਪਰ ਇਹ ਇਸ ਲਈ ਲਿਖੇ ਗਏ ਹਨ, ਜੋ ਤੁਸੀਂ ਨਿਹਚਾ ਕਰੋ ਕਿ ਯਿਸੂ ਜਿਹੜਾ ਹੈ, ਉਹੋ ਹੀ ਮਸੀਹ ਪਰਮੇਸ਼ੁਰ ਦਾ ਪੁੱਤਰ ਹੈ, ਅਤੇ ਨਿਹਚਾ ਕਰ ਕੇ ਉਹ ਦੇ ਨਾਮ ਤੋਂ ਜੀਵਨ ਨੂੰ ਪ੍ਰਾਪਤ ਕਰੋ।

## 21. ਆਖਰੀ ਦਰਸ਼ਨ

1. ਇਹ ਦੇ ਪਿੱਛੋਂ ਯਿਸੂ ਨੇ ਫਿਰ ਆਪਣੇ ਤਾਈਂ ਤਿਬਿਰਿਯਾਸ ਦੀ ਝੀਲ ਉਤੇ ਚੇਲਿਆਂ ਨੂੰ ਦਿਖਾਲਿਆ ਅਤੇ ਉਹ ਨੇ ਇਉਂ ਦਰਸ਼ਨ ਦਿੱਤਾ।

2. ਸ਼ਮਊਨ ਪਤਰਸ ਅਤੇ ਥੋਮਾ ਜਿਹੜਾ ਦੀਦਮੁਸ ਕਹਾਉਂਦਾ ਹੈ, ਅਤੇ ਨਥਾਨਿਏਲ ਜੋ ਗਲੀਲ ਦੇ ਕਾਨਾ ਦਾ ਸੀ, ਅਤੇ ਜ਼ਬਦੀ ਦੇ ਪੁੱਤਰ ਅਤੇ ਉਹ ਦੇ ਚੇਲਿਆਂ ਵਿੱਚੋਂ ਹੋਰ ਦੋ ਇਕੱਠੇ ਸਨ।

3. ਸ਼ਮਊਨ ਪਤਰਸ ਨੇ ਉਨ੍ਹਾਂ ਨੂੰ ਆਖਿਆ, "ਮੈਂ ਮੱਛੀਆਂ ਫੜਨ ਨੂੰ ਜਾਂਦਾ ਹਾਂ"। ਉਨ੍ਹਾਂ ਉਸ ਨੂੰ ਕਿਹਾ, "ਅਸੀਂ ਵੀ ਤੇਰੇ ਨਾਲ ਚਲਦੇ ਹਾਂ।" ਉਹ ਨਿਕਲ ਕੇ ਬੇੜੀ ਉਤੇ ਚੜ੍ਹੇ ਅਤੇ ਉਸ ਰਾਤ ਕੁਝ ਨਾ ਫੜਿਆ।

4. ਪਰ ਜਦੋਂ ਦਿਨ ਚੜ੍ਹਨ ਲੱਗਾ ਤਾਂ ਯਿਸੂ ਕੰਢੇ ਉਤੇ ਆ ਖੜ੍ਹਾ ਹੋਇਆ, ਪਰ ਚੇਲਿਆਂ ਨੇ ਉਸ ਨੂੰ ਨਾ ਪਛਾਣਿਆਂ ਜੋ ਉਹ ਯਿਸੂ ਹੈ।

5. ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ, "ਹੇ ਜਵਾਨੋ, ਤੁਸੀਂ ਖਾਣ ਨੂੰ ਕੁਝ ਫੜਿਆ ਹੈ?" ਉਨ੍ਹਾਂ ਉਹ ਨੂੰ ਜਵਾਬ ਦਿੱਤਾ, "ਨਹੀਂ।"

6. ਤਦ ਉਹਨੇ ਉਨ੍ਹਾਂ ਨੂੰ ਆਖਿਆ, "ਬੇੜੀ ਦੇ ਸੱਜੇ ਪਾਸੇ ਜਾਲ ਪਾਓ ਤਾਂ ਤੁਹਾਨੂੰ ਲੱਭੇਗਾ"। ਸੋ ਉਨ੍ਹਾਂ ਪਾਇਆ ਅਤੇ ਮੱਛੀਆਂ ਦੇ ਬਹੁਤ ਹੋਣ ਕਰਕੇ ਉਹ ਨੂੰ ਖਿੱਚ ਨਾ ਸਕੇ।

7. ਇਸ ਲਈ ਉਸ ਚੇਲੇ ਨੇ ਜਿਹ ਦੇ ਨਾਲ ਯਿਸੂ ਪਿਆਰ ਕਰਦਾ ਸੀ, ਪਤਰਸ ਨੂੰ ਆਖਿਆ, "ਇਹ ਤਾਂ ਪ੍ਰਭੂ ਹੈ"। ਸੋ ਜਦ ਸ਼ਮਊਨ ਪਤਰਸ ਨੇ ਇਹ ਸੁਣਿਆਂ

ਜੋ ਉਹ ਪ੍ਰਭੂ ਹੈ, ਤਦ ਇਸ ਲਈ ਜੋ ਉਹ ਨੰਗਾ ਸੀ, ਉਹ ਨੇ ਉਤੇ ਦਾ ਕਪੜਾ ਲੱਕ ਨਾਲ ਬੰਨ੍ਹ ਕੇ ਝੀਲ ਵਿਚ ਛਾਲ ਮਾਰੀ।

8. ਪਰ ਹੋਰ ਚੇਲੇ ਮੱਛੀਆਂ ਦਾ ਜਾਲ ਖਿੱਚਦੇ ਹੋਏ ਬੇੜੀ ਵਿਚ ਹੀ ਆਏ, ਕਿਉਂਕਿ ਉਹ ਜ਼ਮੀਨ ਤੋਂ ਦੂਰ ਨਹੀਂ, ਪਰ ਦੋ ਕੁ ਸੌ ਹੱਥ ਦੇ ਫਾਸਲੇ ਤੇ ਸੀ।

9. ਜਦੋਂ ਹੀ ਉਹ ਜ਼ਮੀਨ ਉਤੇ ਉਤਰੇ ਤਾਂ ਉਨ੍ਹਾਂ ਨੇ ਕੋਲਿਆਂ ਦੀ ਅੱਗ ਧਰੀ ਹੋਈ ਅਤੇ ਉਹ ਦੇ ਉਤੇ ਮੱਛੀ ਰੱਖੀ ਹੋਈ ਅਤੇ ਰੋਟੀ ਦੇਖੀ।

10. ਯਿਸੂ ਨੇ ਉਹਨਾਂ ਨੂੰ ਆਖਿਆ, "ਉਨ੍ਹਾਂ ਮੱਛੀਆਂ ਵਿੱਚੋਂ ਲਿਆਓ ਜਿਹੜੀਆਂ ਤੁਸੀਂ ਹੁਣ ਫੜੀਆਂ ਹਨ।"

11. ਸੋ ਸ਼ਮਊਨ ਪਤਰਸ ਨੇ ਚੜ੍ਹ ਕੇ ਉਸ ਜਾਲ ਨੂੰ ਜ਼ਮੀਨ ਤੇ ਖਿੱਚਿਆ ਜਿਹ ਦੇ ਵਿਚ ਇਕ ਸੌ ਤ੍ਰਿਵੰਜਾ ਵੱਡੀਆਂ ਵੱਡੀਆਂ ਮੱਛੀਆਂ ਭਰੀਆਂ ਹੋਈਆਂ ਸਨ, ਅਤੇ ਐਨੀਆਂ ਮੱਛੀਆਂ ਹੁੰਦਿਆਂ ਵੀ ਉਹ ਜਾਲ ਨਾ ਟੁੱਟਿਆ।

12. ਯਿਸੂ ਨੇ ਉਨ੍ਹਾਂ ਨੂੰ ਆਖਿਆ, "ਆਓ ਭੋਜਨ ਖਾਓ," ਅਤੇ ਚੇਲਿਆਂ ਵਿੱਚੋਂ ਕਿਸੇ ਦਾ ਹੌਸਲਾ ਨਾ ਪਿਆ ਜੋ ਉਹ ਨੂੰ ਪੁੱਛੇ, "ਤੂ ਕੌਣ ਹੈਂ?" ਕਿਉਂਕਿ ਉਹ ਜਾਣਦੇ ਸਨ ਜੋ ਇਹ ਪ੍ਰਭੂ ਹੈ।

13. ਤਦ ਯਿਸੂ ਆਇਆ ਅਤੇ ਰੋਟੀ ਲੈ ਕੇ ਉਨ੍ਹਾਂ ਨੂੰ ਦਿੱਤੀ ਅਤੇ ਓਸੇ ਤਰ੍ਹਾਂ ਮੱਛੀ ਵੀ ਦਿੱਤੀ।

14. ਇਹ ਤੀਸਰੀ ਵਾਰ ਸੀ ਜੋ ਯਿਸੂ ਨੇ ਮੁਰਦਿਆਂ ਵਿੱਚੋਂ ਜੀਅ ਉਠ ਕੇ ਚੇਲਿਆਂ ਨੂੰ ਆਪਣਾ ਦਰਸ਼ਣ ਦਿੱਤਾ।

15. ਸੋ ਜਦ ਉਹ ਖਾ ਹਟੇ ਤਾਂ ਯਿਸੂ ਨੇ ਸ਼ਮਊਨ ਪਤਰਸ ਨੂੰ ਆਖਿਆ, "ਹੇ ਸ਼ਮਊਨ, ਯੂਹੰਨਾ ਦੇ ਪੁੱਤਰ, ਕੀ ਤੂ ਮੈਨੂੰ ਇਨ੍ਹਾਂ ਨਾਲੋਂ ਵੱਧ ਪਿਆਰ ਕਰਦਾ ਹੈਂ?" ਉਸ ਨੇ ਉਹਨੂੰ ਕਿਹਾ, "ਹਾਂ ਪ੍ਰਭੂ ਜੀ, ਤੂ ਜਾਣਦਾ ਹੈਂ, ਜੋ ਮੈਂ ਤੇਰੇ ਨਾਲ ਹਿਤ ਕਰਦਾ ਹਾਂ।" ਉਸ ਨੇ ਉਹਨੂੰ ਕਿਹਾ, "ਮੇਰੇ ਲੇਲਿਆਂ ਨੂੰ ਚਾਰ।"

16. ਉਸ ਨੇ ਫਿਰ ਦੂਸਰੀ ਵਾਰ ਉਹ ਨੂੰ ਕਿਹਾ, "ਹੇ ਸ਼ਮਊਨ, ਯੂਹੰਨਾ ਦੇ ਪੁੱਤਰ, ਕੀ ਤੂ ਮੈਨੂੰ ਪਿਆਰ ਕਰਦਾ ਹੈਂ?" ਉਸ ਨੇ ਉਹਨੂੰ ਕਿਹਾ, "ਹਾਂ ਪ੍ਰਭੂ ਜੀ ਤੂ ਜਾਣਦਾ ਹੈਂ, ਜੋ ਮੈਂ ਤੇਰੇ ਨਾਲ ਹਿਤ ਕਰਦਾ ਹਾਂ"। ਉਸ ਨੇ ਉਹ ਨੂੰ ਕਿਹਾ, "ਮੇਰੀਆਂ ਭੇਡਾਂ ਦੀ ਸੰਭਾਲ ਕਰ।"

17. ਉਸ ਨੇ ਤੀਸਰੀ ਵਾਰ ਉਹਨੂੰ ਕਿਹਾ, "ਹੇ ਸ਼ਮਊਨ, ਯੂਹੰਨਾ ਦੇ ਪੁੱਤਰ, ਕੀ ਤੂ ਮੇਰੇ ਨਾਲ ਹਿਤ ਕਰਦਾ ਹੈਂ?" ਪਤਰਸ ਉਦਾਸ ਹੋਇਆ, ਇਸ ਲਈ ਜੋ ਉਸ ਨੇ ਤੀਸਰੀ ਵਾਰ ਉਹਨੂੰ ਕਿਹਾ, "ਕੀ ਤੂ ਮੇਰੇ ਨਾਲ ਹਿਤ ਕਰਦਾ ਹੈਂ?" ਅਤੇ ਉਸ ਨੂੰ ਕਿਹਾ, "ਪ੍ਰਭੂ ਜੀ, ਤੂ ਤਾਂ ਸਭ ਜਾਣੀ ਜਾਣ ਹੈਂ। ਤੈਨੂੰ ਮਲੂਮ ਹੈ ਜੋ ਮੈਂ ਤੇਰੇ ਨਾਲ ਹਿਤ ਕਰਦਾ ਹਾਂ।" ਯਿਸੂ ਨੇ ਉਹ ਨੂੰ ਆਖਿਆ, "ਮੇਰੀਆਂ ਭੇਡਾਂ ਨੂੰ ਚਾਰ।"

18. ਮੈਂ ਤੈਨੂੰ ਸੱਚ ਸੱਚ ਆਖਦਾ ਹਾਂ, ਕਿ ਜਦ ਤੂ ਜਵਾਨ ਸੀ, ਤਾਂ ਆਪਣਾ ਲੱਕ ਬੰਨ੍ਹ ਕੇ ਜਿੱਥੇ ਤੇਰਾ ਦਿਲ ਕਰਦਾ ਸੀ ਤੂ ਉੱਥੇ ਜਾਂਦਾ ਸੀ। ਪਰ ਜਦ ਤੂ ਬੁੱਢਾ ਹੋਵੇਂਗਾ ਤਦ ਆਪਣੇ ਹੱਥ ਲੰਮੇ ਕਰੇਂਗਾ, ਅਤੇ ਕੋਈ ਹੋਰ ਤੇਰਾ ਲੱਕ ਬੰਨ੍ਹੇਗਾ ਅਤੇ ਜਿੱਥੇ ਤੇਰਾ ਦਿਲ ਨਾ ਕਰੇ, ਉੱਥੇ ਤੈਨੂੰ ਲੈ ਜਾਵੇਗਾ।

19. ਉਸ ਨੇ ਇਹ ਗੱਲ ਇਸ ਲਈ ਆਖੀ ਜੋ ਪਤਾ ਦੇਵੇ ਜੋ ਉਹ ਕਿਹੜੀ ਮੌਤ ਨਾਲ ਪਰਮੇਸ਼ੁਰ ਦੀ ਵਡਿਆਈ ਕਰੇਗਾ, ਅਤੇ ਇਹ ਕਹਿ ਕੇ ਉਹ ਨੂੰ ਆਖਿਆ, "ਮੇਰੇ ਮਗਰ ਹੋ ਤੁਰ।"

20. ਪਤਰਸ ਨੇ ਮੁੜ ਕੇ ਉਸ ਚੇਲੇ ਨੂੰ ਮਗਰ ਆਉਂਦਾ ਦੇਖਿਆ ਜਿਹ ਨੂੰ ਯਿਸੂ ਪਿਆਰ ਕਰਦਾ ਸੀ, ਅਤੇ ਜਿਹ ਨੇ ਰਾਤ ਦੇ ਖਾਣੇ ਦੇ ਵੇਲੇ ਉਸ ਦੀ ਛਾਤੀ ਉੱਤੇ ਢਾਸਣਾ ਲਾਇਆ ਹੋਇਆਂ ਆਖਿਆ ਸੀ, "ਕਿ ਪ੍ਰਭੂ ਜੀ ਉਹ ਕੌਣ ਹੈ ਜੋ ਤੈਨੂੰ ਫੜਵਾਉਂਦਾ ਹੈ?"

21. ਸੋ ਉਹ ਨੂੰ ਦੇਖ ਕੇ ਪਤਰਸ ਨੇ ਯਿਸੂ ਨੂੰ ਪੁੱਛਿਆ, "ਪ੍ਰਭੂ ਜੀ, ਐਸ ਦੇ ਨਾਲ ਕੀ ਬੀਤੇਗੀ?"

22. ਯਿਸੂ ਨੇ ਉਹ ਨੂੰ ਕਿਹਾ, "ਜੇ ਮੈਂ ਚਾਹਾਂ ਜੋ ਉਹ ਮੇਰੇ ਆਉਣ ਤੀਕੁਰ ਜੀਉਂਦਾ ਰਹੇ, ਤਾਂ ਤੈਨੂੰ ਕੀ? ਤੂ ਮੇਰੇ ਮਗਰ ਹੋ ਤੁਰ।"

23. ਤਦ ਭਾਈਆਂ ਵਿਚ ਇਹ ਗੱਲ ਫੈਲਰ ਗਈ ਜੋ ਉਹ ਚੇਲਾ ਨਹੀਂ ਮਰੇਗਾ। ਪਰ ਯਿਸੂ ਨੇ ਉਹ ਨੂੰ ਇਹ ਨਹੀਂ ਆਖਿਆ ਸੀ ਜੋ ਉਹ ਨਾ ਮਰੇਗਾ, ਪਰ ਇਹ ਕਿ "ਜੇ ਮੈਂ ਚਾਹਾਂ ਜੋ ਉਹ ਮੇਰੇ ਆਉਣ ਤੀਕੁਰ ਜੀਉਂਦਾ ਰਹੇ, ਤਾਂ ਤੈਨੂੰ ਕੀ?"

24. ਇਹ ਉਹੋ ਚੇਲਾ ਹੈ ਜਿਹੜਾ ਇਨ੍ਹਾਂ ਗੱਲਾਂ ਦੀ ਗਵਾਹੀ ਦਿੰਦਾ ਹੈ, ਅਤੇ ਜਿਸ ਨੇ ਇਹ ਗੱਲਾਂ ਲਿਖੀਆਂ, ਅਤੇ ਅਸੀਂ ਜਾਣਦੇ ਹਾਂ ਜੋ ਉਹ ਦੀ ਗਵਾਹੀ ਸੱਚੀ ਹੈ।

25. ਅਤੇ ਹੋਰ ਵੀ ਬਹੁਤ ਸਾਰੇ ਕੰਮ ਹਨ ਜਿਹੜੇ ਯਿਸੂ ਨੇ ਕੀਤੇ। ਜੇ ਉਹ ਸੱਭੇ ਇਕ ਇਕ ਕਰਕੇ ਲਿਖੇ ਜਾਂਦੇ ਤਾਂ ਮੈਂ ਸਮਝਦਾ ਹਾਂ ਜੋ ਜਿਹੜੀਆਂ ਕਿਤਾਬਾਂ ਲਿਖੀਆਂ ਜਾਂਦੀਆਂ, ਉਹ ਦੁਨੀਆਂ ਵਿਚ ਭੀ ਨਾ ਸਮਾਉਂਦੀਆਂ।

ਆਮੀਨ।